ਨਾਥਾਂ ਤੇ ਜੋਗੀਆਂ ਦੇ ਸਮੇਂ ਵੀ ਇਸ ਭੂਮੀ ਨੇ ਅਧਿਆਤਮਕ ਅਮਰ ਸਾਹਿਤ ਦੀ ਖੇਤੀ ਹਰੀ ਰਖੀ। ਗੁਰੂ ਨਾਨਕ ਤੋਂ ਪਹਿਲਾਂ ਵੀ ਪੰਜਾਬ ਦੀ ਚਹੁੰ ਕੂੰਟੀਂ ਅਧਿਆਤਮ ਸਾਹਿਤ ਦੇ ਪਗ-ਚਿਨ੍ਹ ਵੇਖੇ ਜਾ ਸਕਦੇ ਹਨ। ਜੋਗੀਆਂ ਨੇ ਜਿਥੇ ਪੰਜਾਬੀ ਜੀਵਨ ਨੂੰ ਉਪ੍ਰਾਮ ਕੀਤਾ, ਉਥੇ ਉਸ ਦੇ ਸਾਹਿਤ ਵਿਚ ਵੀ ਨਿਰਾਸ਼ਾ, ਨਿਕਮਾਪਨ ਤੇ ਨਿਆਰਾ-ਰਹਿਣ ਲੈ ਆਂਦਾ। ਫ਼ਰੀਦ ਨੇ ਇਸਲਾਮੀ ਅਧਿਆਤਮਕ ਅਨੁਭਵ ਦੇ ਜਲਵੇ ਨੂੰ ਪੰਜਾਬੀ ਦਾ ਰੂਪ ਬਖਸ਼ਿਆ ਅਤੇ ਪੰਜਾਬੀ ਸਾਹਿਤ ਨੂੰ ਅਧਿਆਤਮਕ ਭਾਵਾਂ ਦਾ ਧਾਰਨੀ ਬਣਾ ਦਿਤਾ। ਇਹਦੀ ਨੁਹਾਰ ਬਦਲ ਦਿਤੀ।

ਸੰਸਾਰ ਭਰ ਦੇ ਸਰਵੋਤਮ ਅਧਿਆਤਮਕ ਸਾਹਿਤ ਦੇ ਜਨਮ ਦਾਤੇ ਸਿਖ ਗੁਰੂ ਸਨ ਜਿਨ੍ਹਾਂ ਨੇ ਪੰਜਾਬੀ ਸਾਹਿਤ ਨੂੰ ਇਤਨਾ ਉਚੇਰਾ, ਸਵਿਸਥਾਰ, ਸੁਭਗ ਤੇ ਸਰਵ-ਮਨੋਰਥ-ਪੂਰਕ ਅਧਿਆਤਮਕ ਗ੍ਰੰਥ ਪ੍ਰਦਾਨ ਕੀਤੇ। ਪੰਚਮ ਪਾਤਸ਼ਾਹ ਦੀ ਦੇਣ ਪੰਜਾਬੀ ਅਧਿਆਤਮਕ ਸਾਹਿਤ ਨੂੰ ਸਭ ਤੋਂ ਵਡੇਰੀ ਹੈ, ਜਿਸ ਦੀ ਨਜ਼ੀਰ ਸ਼ਾਇਦ ਕਿਸੇ ਹੋਰ ਸਾਹਿਤ ਵਿਚ ਘੱਟ ਵੱਧ ਹੀ ਮਿਲੇਗੀ। ਅਜ ਇਹ ਵਿਰਸਾ ਜਿਥੇ ਅਧਿਆਤਮਕ ਸਾਹਿਤ ਦਾ ਅਮੁਲ ਭੰਡਾਰ ਤੇ ਸੋਮਾਂ ਮੰਨਿਆ ਜਾਂ ਮਿਥਿਆ ਜਾਂਦਾ ਹੈ, ਉਥੇ ਪੰਜਾਬੀ ਸਾਹਿਤ ਨੂੰ ਨਵ-ਰੂਪ, ਨਵ ਰੰਗ, ਨਵ-ਜੋਬਨ, ਨਵ-ਉਭਾਰ ਦੇਣ ਹਾਰ ਵੀ ਹੈ। ਇਸ ਅਧਿਆਤਮਕ ਮੂਲ ਸਾਹਿਤ ਨੇ ਪੰਜਾਬੀ ਸਾਹਿਤ ਨੂੰ ਅਮਰ ਬਣਾ ਦਿਤਾ। ਅਜ ਪੰਜਾਬੀ ਸਾਹਿਤ ਇਸ ਮਹਾਨ ਵਿਰਸੇ ਪੁਰ ਜਿਨਾ ਵੀ ਮਾਣ ਕਰੇ ਥੋੜ੍ਹਾ ਹੈ। ਪੰਜਾਬੀ ਸਾਹਿਤ ਜੇ ਸਰੀਰ ਹੈ ਤਾਂ ਇਸ ਦਾ ਅਧਿਆਤਮਕ ਸਾਹਿਤ ਇਸ ਦੀ ਆਤਮਾ ਤੇ ਅੰਤਸ਼ਕਰਨ ਹੈ।

ਗੁਰੂ ਗ੍ਰੰਥ ਸਾਹਿਬ, ਗੁਰਬਾਣੀ, ਜਾਂ ਗੁਰਮਤ ਸਾਹਿਤ ਦਾ ਪ੍ਰਭਾਵ ਇਨਾਂ ਪਿਆ, ਕਿ ਪੰਜਾਬ ਵਿਚ ਹਰ ਧਰਮ ਨੇ ਇਸੇ ਧਰਤ ਦੀ ਬੋਲੀ ਵਿਚ ਅਧਿਆਤਮਕ ਸਾਹਿਤ ਉਤਪਨ ਕੀਤਾ, ਉਸ ਦਾ ਪ੍ਰਚਾਰ ਕੀਤਾ, ਉਸ ਵਿਚ ਸ਼ਕਤੀ ਲਿਆਂਦੀ, ਉਸ ਨੂੰ ਲੋਕਾਂ ਦੇ ਘਰਾਂ ਤੇ ਦਿਲਾਂ ਤਕ ਪਹੁੰਚਾਇਆ।

ਹਿੰਦੂ ਸਾਹਿਤਕਾਰਾਂ ਨੇ ਹਿੰਦੂ ਧਰਮ ਦੇ ਗ੍ਰੰਥਾਂ ਸਬੰਧੀ ਇਕ ਵਡਾ ਭਰਪੂਰ ਖਜ਼ਾਨਾ ਪੰਜਾਬੀ ਸਾਹਿਤ ਨੂੰ ਦਿਤਾ। ਮਹਾਭਾਰਤ, ਰਾਮਾਇਣ, ਗੀਤਾ, ਕਥਾ ਪੁਰਾਨ, ਉਪਨਿਸ਼ਦ ਵੇਦ, ਆਦਿ ਅਨੇਕਾਂ ਗ੍ਰੰਥ ਪੰਜਾਬੀ (ਗੁਰਮੁਖੀ) ਅਖਰਾਂ ਵਿਚ ਲਿਖੇ ਗਏ, ਜਾਂ ਉਲਥਾਏ ਗਏ। ਪੁਰਾਤਨ ਕਵੀਆਂ ਤੋਂ ਛੁਟ ਇਸ ਪਾਸੇ ਗੰਗਾ ਰਾਮ, ਕਿਸ਼ਨ ਸਿੰਘ ਆਰਫ਼, ਅਮਰ ਨਾਥ ਮੁਨਸਿਫ਼ (ਕਰਤਾ ਅਮਰ ਗੁਟਕਾ), ਪੰਡਤ ਕਾਲੀ ਦਾਸ, ਓਂਕਾਰ ਨਾਥ ਗਿਆਨ. ਤੇ ਪੰਡਤ ਰਾਮਸਰਨ ਦਾਸ (ਕਰਤਾ ਭਗਵਤ ਗੀਤਾ) ਨੇ ਉਚੇਚਾ ਧਿਆਨ ਦਿਤਾ। 'ਹਿੰਦੂ ਸਾਹਿਤਕਾਰਾਂ ਦੀ ਪੰਜਾਬੀ ਸਾਹਿਤ ਨੂੰ ਦੇਣ' ਦੇ ਵਿਸ਼ੇ ਪੁਰ ਜਦ ਕੋਈ ਖੋਜੀ ਪੂਰਾ ਕੰਮ ਕਰ ਦਵੇਗਾ, ਤਾਂ ਸਹਿਜੇ ਹੀ ਪਤਾ ਚਲ ਜਾਏਗਾ ਕਿ ਇਹ ਵਿਰਸਾ ਸਾਡੇ ਪਾਸ ਕਿਤਨਾ ਕੀਮਤੀ ਤੇ ਵਿਸ਼ਾਲ ਹੈ।

ਪਿਛੇ ਰਹਿਆ ਮੁਸਲਮਾਨਾਂ ਤੇ ਈਸਾਈਆਂ ਦਾ ਅਧਿਆਤਮਕ ਪੰਜਾਬੀ ਸਾਹਿਤ ਹੈ।

ਫ਼ਰੀਦ, ਅਲੀ ਹੈਦਰ, ਸੁਲਤਾਨ ਬਾਹੂ, ਖ੍ਵਾਜਾ ਫਰਦ ਫ਼ਕੀਰ ਜੇਹੇ ਮੁਸਲਮਾਨੀ ਪ੍ਰਚਾਰਕ ਕਵੀਆਂ ਤੋਂ ਛੁਟ ਅਨੇਕਾਂ ਅਜਿਹੇ ਪੰਜਾਬੀ ਮੁਸਲਮਾਨ ਕਵੀ ਹਨ, ਜਿਨ੍ਹਾਂ ਮੁਸਲਮਾਨੀ ਸ਼ਰ੍ਹਾ, ਫ਼ਿਕਾ, ਸੁਨੱਤ, ਹਦੀਸ ਤੇ ਅਜੇਹੇ ਅਨੇਕਾਂ ਮਸਲਿਆਂ ਪਰ ਹਥ ਅਜ਼ਮਾਏ, ਜਿਨ੍ਹਾਂ ਵਿਚੋਂ ਗੁਲਾਮ ਰਸੂਲ, ਨੂਰ ਅਹਿਮਦ ਚਿਸ਼ਤੀ, ਮੌਲਵੀ ਅਬਦੁਸਤਾਰ, ਹਾਫ਼ਜ਼ ਸ਼ਮਸ ਦੀਨ, ਮੌਲਵੀ ਮੁਹੰਮਦ ਹੁਸੈਨ, ਮੌਲਵੀ ਹਬੀਬੁਲਾ, ਹਾਫ਼ਜ਼ ਬਖ਼ਸ਼ੀ, ਆਦਿ ਕੁਝ ਇਕ ਨਾਮ ਗਿਣੇ ਜਾ ਸਕਦੇ ਹਨ।

ਈਸਾਈਆਂ ਦੀ ਭੀ ਆਪਣੇ ਥਾਂ ਇਕ ਮਹਾਨ ਸੇਵਾ ਹੈ, ਆਰੰਭਕ ਕਾਲ ਵਿਚ ਪੰਜਾਬੀ ਪ੍ਰਚਾਰ ਤੇ ਪ੍ਰਸਾਰ ਵਿਚ ਉਨ੍ਹਾਂ ਦਾ ਵੱਡਾ ਹਥ ਹੈ। ਇਹ ਇਕ ਆਪਣੇ ਆਪ ਵਿਚ ਆਲੋਚਨਾ ਦਾ ਵਿਸ਼ਾ ਹੈ। ਅਸੀਂ ਇਸੇ ਅੰਕ ਵਿਚ 'ਈਸਾਈ ਪਾਦਰੀਆਂ ਦੀ ਪੰਜਾਬੀ ਨੂੰ ਦੇਣ' ਨਾਮ ਦਾ ਵਿਸਥਾਰਥ ਲੇਖ ਦੇ ਰਹੇ ਹਾਂ। ਇਸ ਤੋਂ ਸਹਿਜੇ ਹੀ ਅਨੁਮਾਨ ਲਗ ਸਕੇਗਾ, ਕਿ ਇਸ ਖੇਤਰ ਵਿਚ ਕਿੰਨਾ ਕੁਝ ਕਰਨਾ ਹਾਲੀ ਬਾਕੀ ਪਿਆ ਹੈ।

ਬਹੁਤ ਸਾਰਾ ਵਰਤਮਾਨ ਪੰਜਾਬੀ ਸਾਹਿਤ ਸਿਧਾ ਸਿੰਘ ਸਭਾ ਲਹਿਰ ਦੀ ਉਪਜ ਮੰਨਿਆ ਜਾਂਦਾ ਹੈ। ਇਸ ਤਰਾਂ ਦੂਜੀਆਂ ਧਾਰਮਕ ਲਹਿਰਾਂ ਨੇ ਵੀ ਆਪਣੀ ਛਾਪ ਪੰਜਾਬੀ ਸਾਹਿਤ ਪਰ ਅਵੱਸ਼ ਲਾਈ ਹੈ। ਅਹਿਮਦੀਆਂ, ਸਨਾਤਨੀਆਂ, ਆਰੀਆ ਸਮਾਜੀਆਂ, ਬ੍ਰਹਮੂ ਸਮਾਜੀਆਂ, ਹਰੀਜਨਾਂ, ਰਾਧਾਸਵਾਮੀਆਂ, ਸੇਵਾ ਪੰਥੀਆਂ, ਉਦਾਸੀਆਂ ਤੇ ਨਿਰਮਲਿਆਂ ਦਾ ਬੜੇ ਉਚ ਸਤਰ ਦਾ ਸਾਹਿਤ ਪੰਜਾਬੀ ਵਿਚ ਰਚਿਆ ਗਿਆ ਜਿਸ ਨੂੰ ਅਜ ਘੋਖਣ ਤੇ ਖੋਜਣ ਦੀ ਲੋੜ ਹੈ।

ਇਸ ਸਾਰੇ ਪੰਜਾਬੀ ਅਧਿਆਤਮਕ ਸਾਹਿਤ ਨੂੰ ਇਕਤਰ

ਕਰਨ ਤੇ ਆਲੋਚਨਾਤਮਕ ਵਿਧੀ ਨਾਲ ਪਰਕਾਸ਼ਤ ਕਰਨ ਦੀ ਅਵੱਸ਼ਕਤਾ ਹੈ। ਹੁਣ ਤਕ ਇਹ ਸਾਹਿਤ ਗੁਰਦਵਾਰਿਆਂ, ਮੰਦਰਾਂ, ਮਸਜਿਦਾਂ, ਤੇ ਗਿਰਜਿਆਂ ਵਿਚ ਪੜ੍ਹਿਆ ਜਾਂਦਾ ਰਿਹਾ ਹੈ। ਇਹ ਧਾਰਮਕ ਲੀਕਾਂ ਤੇ 'ਕਾਰਾਂ' ਨਹੀਂ ਟੱਪ ਸਕਿਆ। ਇਸੇ ਲਈ ਇਸ ਨੂੰ ਕਿਸੇ ਇਕ ਫ਼ਿਰਕੇ, ਸੰਪਰਦਾਇ, ਜਾਂ ਸ਼੍ਰੇਣੀ ਦਾ ਕਹਿ ਕੇ ਛੰਡਿਆ ਜਾਂਦਾ ਹੈ। ਨਤੀਜਾ ਇਹ ਹੁੰਦਾ ਹੈ, ਕਿ ਅਸੀਂ ਪੰਜਾਬੀ ਦੇ ਇਕ ਵਡੇ ਕੀਮਤੀ ਸਰਮਾਏ ਨੂੰ ਨ ਦੇ ਭਾੜੇ ਕਿਸੇ ਇਕ ਮਤ, ਫ਼ਿਰਕੇ ਜਾਂ ਧੜੇ ਪਾਸ ਵਿਕਿਆ ਸਮਝਦੇ ਹਾਂ, ਹਾਲਾਂਕਿ ਜੇ ਅਸੀਂ ਸਾਹਿਤਕ ਤੇ ਭਾਸ਼ਾਈ ਦ੍ਰਿਸ਼ਟੀਕੋਣ ਤੋਂ ਇਸ ਸਮੁਦੇ ਅਧਿਆਤਮਕ ਸਾਹਿਤ ਨੂੰ ਵੇਖੀਏ, ਤਾਂ ਇਸ ਵਿਸ਼ਾਲ ਨੀਲ-ਸਾਗਰ ਹੇਠ ਅਨੇਕਾਂ ਬਹੁ-ਮੁੱਲੇ ਮੋਤੀ ਸਾਫ਼ ਪ੍ਰਤੱਖ ਦਿਸ ਆਉਣਗੇ। ਕੇਵਲ ਪਾਣੀਆਂ ਨੂੰ ਨਿਤਾਰਨ ਦੀ ਲੋੜ ਹੈ—ਮੈਲ ਹੇਠ ਬਹਿ ਜਾਣ ਦੀ ਦੇਰ ਹੈ।

ਜੇਕਰ ਅਸੀਂ ਪੰਜਾਬੀ ਅਧਿਆਤਮਕ ਸਾਹਿਤ ਦਾ ਨਿਰਪਖ ਹੋ ਕੇ, ਕੇਵਲ ਸਾਹਿਤਕ ਨਜ਼ਰੀਏ ਤੋਂ ਸਾਹਿਤਕ ਮੁਲੰਕਣ ਕਰੀਏ ਤਾਂ ਅਸੀਂ ਅਨੁਭਵ ਕਰਾਂਗੇ, ਕਿ ਉਸ ਵਿਚ ਆਪਣਾ ਸਵਾਦ ਤੇ ਰੰਗ ਹੈ। ਅਜ 'ਜਪੁਜੀ' 'ਸੁਖਮਨੀ', 'ਰਹਿਰਾਸ', ਜਾਂ 'ਗੀਤਾ', 'ਕੁਰਾਨ', ਤੇ ਅੰਜੀਲ ਨੂੰ ਸਾਹਿਤਕ ਦ੍ਰਿਸ਼ਟੀਕੋਣ ਤੋਂ ਵੇਖਣ ਦੀ ਜ਼ਰੂਰਤ ਸਭ ਤੋਂ ਵਧੇਰੀ ਭਾਸਦੀ ਹੈ, ਜਦ ਕਿ ਸਰਬ ਸੰਸਾਰੀ ਕੌਮਾਂ ਤੇ ਧਰਮਾਂ ਨੇ ਇਕ ਥਾਂ ਜੁੜ ਕੇ ਬੈਠਣਾ ਤੇ ਇਕ ਦੂਜੇ ਨੂੰ ਸਮਝਣਾ ਹੈ। ਭਾਸ਼ਾ ਵਿਗਿਆਨੀ ਇਨ੍ਹਾਂ ਮਹਾਨ ਕਿਰਤਾਂ ਵਿਚੋਂ ਅਨੇਕਾਂ ਵੱਡ-ਮੁਲੀਆਂ ਸ਼ਬਦ ਬਣਤਰਾਂ, ਅਖੌਤਾਂ, ਜਾਂ ਠੇਠ ਮੁਹਾਵਰੇ, ਸ਼ਬਦ-ਰੂਪ ਤੇ ਵਾਕੰਸ਼ ਲਭ ਸਕਣਗੇ, ਜਿਸ ਨਾਲ ਪੰਜਾਬੀ ਸਾਹਿਤ ਤੇ ਭਾਸ਼ਾ ਦੋਹਾਂ ਦੇ ਬੋਝੇ ਅਵੱਸ਼ ਭਰ ਜਾਣਗੇ।

'ਪੰਜਾਬੀ ਦੁਨੀਆ' ਨੇ ਇਸ ਪਾਸੇ ਜਤਨ ਆਰੰਭੇ ਹਨ। ਗੁਰੂ ਅਰਜਨ ਤੇ ਗੁਰੂ ਨਾਨਕ ਨੂੰ ਇਕ ਵੱਡੇ ਕਵੀ ਦੇ ਰੂਪ ਵਿਚ ਪਹਿਲੀ ਵੇਰ 'ਪੰਜਾਬੀ ਦੁਨੀਆ' ਨੇ ਹੀ ਪੇਸ਼ ਕਰਨ ਦਾ ਸਾਹਸ ਤੇ ਉਪਰਾਲਾ ਕੀਤਾ ਸੀ। ਉਸ ਤੋਂ ਪਿਛੋਂ ਅਸੀਂ ਲਗਾਤਾਰ ਅਧਿਆਤਮਕ ਸਾਹਿਤ ਸਬੰਧੀ ਇਕ ਅੱਧ ਲੇਖ ਜ਼ਰੂਰ ਦਿੰਦੇ ਰਹੇ ਹਾਂ। ਇਸ ਵੇਰ ਵੀ ਇਕ ਲੇਖ ਭਗਤ ਰਵਿਦਾਸ ਬਾਰੇ ਉਨ੍ਹਾਂ ਨੂੰ ਸਾਹਿਤਕ ਪੱਖ ਤੋਂ ਪ੍ਰਗਟਾਉਂਦਾ ਦਿਤਾ ਜਾ ਰਿਹਾ ਹੈ।

ਪਰ ਇਸ ਪਾਸੇ ਬਹੁਤ ਕੁਝ ਕਰਨਾ ਲੋੜੀਦਾ ਹੈ। ਅਸੀਂ ਧਾਰਮਕ ਸੰਸਥਾਵਾਂ, ਸਾਹਿਤਕ ਸਭਾਵਾਂ ਤੇ ਵਿਦਿਅਕ ਆਸ਼ਰਮਾਂ ਪਾਸ ਬੇਨਤੀ ਕਰਾਂਗੇ ਕਿ ਉਹ ਉਚੇਰੇ, ਸਿਧਾਂਤਕ, ਅਮਰ ਤੇ ਸੱਚੇ ਅਧਿਆਤਮਕ ਸਾਹਿਤ ਨੂੰ ਨਿਰੋਲ ਸਾਹਿਤਕ ਢੰਗ ਰੂਪ ਵਿਚ ਜਨਤਾ ਸਾਮ੍ਹਣੇ ਪੇਸ਼ ਕਰਨ। ਫਿਰ ਵੇਖਣ ਉਨ੍ਹਾਂ ਦੀ ਚਮਕ ਦਮਕ ਕੀ ਵਚਿੱਤਰਤਾ ਮਾਣੇਗੀ—ਉਨ੍ਹਾਂ ਦੀ ਆਕਰਸ਼ਕ ਸ਼ਕਤੀ ਵਿਚ ਵਾਧਾ ਹੋ ਜਾਵੇਗਾ। ਸਾਹਿਤਕ ਵਿਦਿਆਰਥੀਆਂ ਤੇ ਵਿਦਵਾਨ ਆਲੋਚਕਾਂ ਤੇ ਰੀਸਰਚ ਸਕਾਲਰਾਂ ਪਾਸ ਸਾਡੀ ਅਰਜ਼ ਹੈ ਕਿ ਉਹ ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਤੇ 'ਪੰਜਾਬੀਆਂ ਦੀ ਪੰਜਾਬੀ ਨੂੰ ਦੇਣ' ਦੀ ਲੜੀ ਨੂੰ ਨਾ ਕੇਵਲ ਵਿਧੀ ਪੂਰਬਕ ਛੋਹਣ ਦਾ ਜਤਨ ਹੀ ਆਰੰਭਣ, ਸਗੋਂ ਇਸ ਲੜੀ ਨੂੰ ਲਗਾਤਾਰ ਪੂਰਾ ਕਰਦੇ ਜਾਣ, ਜਿਵੇਂ 'ਮੁਸਲਮਾਨਾਂ ਦਾ ਪੰਜਾਬੀ ਅਧਿਆਤਮਕ ਸਾਹਿਤ'; 'ਪੰਜਾਬੀ ਹਿੰਦੂ ਅਧਿਆਤਮਕ ਸਾਹਿਤ' ਜਾਂ ਫਿਰ 'ਗੁਰਮਤ ਸਾਹਿਤ'।

ਅਧਿਆਤਮਕ ਸਾਹਿਤ ਹੀ ਪੰਜਾਬੀ ਸਾਹਿਤ ਦੀ ਜਿੰਦ ਜਾਨ ਤੇ ਆਤਮਾ ਹੈ। ਇਸ ਬਿਨਾ ਸਰੀਰ ਮਿਰਤਕ ਲੋਥ ਹੈ। ਆਓ, ਆਤਮਾ ਨੂੰ ਜੀਵਾਈਏ, ਸਰੀਰ ਆਪ ਹੀ ਪ੍ਰਬਲ ਤੇ ਸ਼ਕਤੀ ਸ਼ਾਲੀ ਹੋ ਜਾਵੇਗਾ।

ਜੀਤ ਸਿੰਘ ਸੀਤਲ

# ਇਹ ਅੰਕ

ਦੋ ਕਹਾਣੀ ਅੰਕ (ਨੰ. ੧ ਤੇ ਨੰ. ੨) ਪਾਠਕਾਂ ਦੀ ਭੇਟਾ ਕਰਨ ਪਿਛੋਂ ਇਹ ਦਸੰਬਰ, ੧੯੬੦ ਦਾ ਪਰਚਾ ਆਪ ਦੇ ਹੱਥਾਂ ਵਿਚ ਹੈ। ਕਹਾਣੀ ਅੰਕ ਬਾਰੇ ਸਾਡੇ ਪਾਸ ਇਨੀ ਸਾਮਿਗ੍ਰੀ ਇਕੱਤਰ ਹੋ ਗਈ ਸੀ, ਕਿ ਅਸੀਂ ਇਸ ਦੀਆਂ ਸ਼ਾਇਦ ਇਕ ਦੋ ਹੋਰ ਲੜੀਆਂ ਵੀ ਜਾਰੀ ਰਖ ਸਕਦੇ। ਬਹੁਤ ਸਾਰੀਆਂ ਚੰਗੀਆਂ ਮੌਲਿਕ ਤੇ ਅਨੁ-ਵਾਦਤ ਕਹਾਣੀਆਂ ਅਸੀਂ ਨਹੀਂ ਦੇ ਸਕੇ। ਸਾਡਾ ਜਤਨ ਹੋਵੇਗਾ ਕਿ ਕਿਸੇ ਅਗਲੇਰੇ ਅੰਕ ਨੂੰ 'ਮੂਲ ਜਾਂ ਮੌਲਿਕ ਕਹਾਣੀ ਅੰਕ' ਬਣਾ ਦੇਈਏ।

ਇਸ ਵੇਰ ਅਸੀਂ ਪ੍ਰੋ: ਜੋਗਿੰਦਰ ਸਿੰਘ ਦੇ ਖੋਜ ਭਰਪੂਰ ਲੇਖ 'ਦਮੋਦਰ ਤੇ ਤਮਾਕੂ' ਨਾਲ ਇਹ ਪਰਚਾ ਆਰੰਭ ਕਰ ਰਹੇ ਹਾਂ। ਤਮਾਕੂ ਦੀ ਭਾਰਤ ਵਿਚ ਆਮਦ ਪੁਰ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਐਕਸਰੇ ਰੌਸ਼ਨੀ ਪਾਈ ਹੈ। ਦਮੋਦਰ ਦੇ ਇਸ ਸ਼ਬਦ ਨੂੰ ਵਰਤਣ ਕਾਰਨ ਉਸ ਦੀ ਕਿਰਤ 'ਹੀਰ ਦਮੋਦਰ' ਦਾ ਰਚਨਾ ਕਾਲ ਵੀ ਸਿੱਧ ਹੋ ਜਾਂਦਾ ਹੈ। ਇਸ ਬਾਰੇ ਵੀ ਲੇਖਕ ਨੇ ਅੰਤ ਵਿਚ ਸੰਕੇਤ ਦਿਤਾ ਹੈ। ਅਜਿਹੀ ਵਿਗਿਆਨਕ ਖੋਜ ਦੀ ਪੰਜਾਬੀ ਸਾਹਿਤ ਨੂੰ ਬਹੁਤ ਲੋੜ ਹੈ।

'ਯਥਾਰਥਵਾਦ' ਸਾਡੇ ਵਿਦਵਾਨ ਆਲੋਚਕ ਪ੍ਰੋ: ਸੁਰਿੰਦਰ ਸਿੰਘ ਨਰੂਲਾ ਦਾ ਨਵੀਨ ਲੇਖ ਹੈ। ਯਥਾਰਥਵਾਦ ਦਾ ਪ੍ਰਯੋਗ ਪੰਜਾਬੀ ਸਾਹਿਤ ਪੁਰ ਕਰ ਕੇ ਫ਼ਾਜ਼ਲ ਲੇਖਕ ਨੇ ਯਥਾਰਥ ਨਤੀਜੇ ਕਢੇ ਹਨ, ਤੇ ਸਮਾਜਵਾਦੀ ਯਥਾਰਥਵਾਦ ਨੂੰ ਵਰਤਮਾਨ ਸਾਹਿਤਕ ਰਚਨਾਵਾਂ ਪੁਰ ਛਾਇਆ ਵੇਖਿਆ ਹੈ।

ਲੇਖਕ ਨੇ ਆਪਣੇ ਆਪ ਨੂੰ ਵੀ ਇਸੇ ਯਥਾਰਥਵਾਦ ਦਾ ਪਾਰਖੀ ਦਸ ਕੇ ਯਥਾਰਥ ਗੱਲ ਕਹੀ ਹੈ।

ਪੰਜਾਬੀ ਸਾਹਿਤ ਨੂੰ ਬਦੇਸ਼ੀਆਂ ਤੇ ਵਿਸ਼ੇਸ਼ ਕਰ ਕੇ ਈਸਾਈ ਪਾਦਰੀਆਂ ਜਾਂ ਮਿਸ਼ਨਰੀਆਂ ਨੇ ਇਕ ਵੱਡੀ ਦੇਣ ਦਿਤੀ ਹੈ। ਇਸ ਵਿਸ਼ੇ ਪੁਰ ਰਾਮ ਸਿੰਘ ਚੱਠਾ ਦਾ ਲੇਖ 'ਪੰਜਾਬੀ ਸਾਹਿਤ ਨੂੰ ਈਸਾਈ ਮਿਸ਼ਨਰੀਆਂ ਦੀ ਦੇਣ' ਆਪ ਇਕ ਵੱਡੀ ਦੇਣ ਹੈ। ਖੋਜ ਦੇ ਸ਼ੌਕੀਨ ਸਾਹਿਤਕ ਵਿਦਿਆਰ-ਥੀ ਇਸ ਤੋਂ ਪ੍ਰੇਰਨਾ ਲੈ ਕੇ ਇਸ ਪਾਸੇ ਨਿਗਰ ਕੰਮ ਕਰ ਸਕਦੇ ਹਨ। ਸ: ਨਰੈਣ ਸਿੰਘ ਜੀ ਦਾ ਲੇਖ 'ਭਗਤ ਰਵਿਦਾਸ ਜੀ ਦੀ ਰਚਨਾ' ਦਾ ਸਾਹਿਤਕ ਵਿਸ਼-ਲੇਸ਼ਣ ਹੈ। ਅਸੀਂ ਯਤਨ ਕਰਦੇ ਹਾਂ, ਕਿ ਅਜਿਹਾ ਇਕ ਅੱਧ ਲੇਖ ਹਰ ਵਾਰ ਦਿਤਾ ਜਾ ਸਕੇ ਤਾਂ ਜੋ ਅਸੀਂ ਭਾਰਤੀ ਅਧਿਆਤਮਕ ਸਾਹਿਤ ਤੋਂ ਭਲੀ ਪ੍ਰਕਾਰ ਜਾਣਕਾਰ ਹੁੰਦੇ ਰਹੀਏ। ਇਸੇ ਤਰ੍ਹਾਂ ਹਿੰਦੀ ਸਾਹਿਤ ਤੇ ਭਾਸ਼ਾ ਬਾਰੇ ਅਥਵਾ ਭਾਰਤ ਦੀਆਂ ਦੂਜੀਆਂ ਬੋਲੀਆਂ ਤੇ ਉਨ੍ਹਾਂ ਦੇ ਸਾਹਿਤ ਸਬੰਧੀ ਅਸੀਂ ਹਰ ਵਾਰ ਆਪਣੇ ਸੁਹਿਰਦ ਪਾਠਕਾਂ ਨੂੰ ਨਵੀਂ ਵਾਕਫ਼ੀਅਤ ਦੇਣਾ ਲਾਭਦਾਇਕ ਸਮਝਦੇ ਹਾਂ। ਇਸ ਨਾਲ ਸਾਡੀ ਸਾਹਿਤਕ ਪਰਿਸ਼ਟ-ਭੂਮੀ ਵਿਸ਼ਾਲ ਹੁੰਦੀ ਹੈ। ਇਸ ਵੇਰ ਸ੍ਰੀ ਐਮ. ਐਮ. ਸਿੰਘ ਦਾ ਲੇਖ 'ਹਿੰਦੀ ਨਾਵਲ ਦੀ ਜਾਣ ਪਛਾਣ' ਇਸ ਵਿਸ਼ੇ ਪੁਰ ਸਵਿਸਥਾਰਥ ਵਿਵੇਚਨ ਹੈ। ਪਿਛਲੇ ਮਹੀਨੇ ਅਸੀਂ 'ਹਿੰਦੀ ਕਹਾਣੀ ਦਾ ਇਤਿਹਾਸ' ਦੇ ਚੁਕੇ ਹਾਂ। ਹਿੰਦੀ ਨਾਵਲ ਦੇ ਇਸ ਲੇਖ ਨਾਲ ਪਾਠਕਾਂ ਦੀ ਹਿੰਦੀ ਗਲਪ ਬਾਰੇ ਜਾਣ ਪਛਾਣ ਮੁਕੰਮਲ ਹੋ ਜਾਵੇਗੀ। ਸਾਡੀ ਵੰਗਾਰ ਪੁਰ 'ਚੰਦਨ ਨੈਰੋਬੀ' ਜੀ ਨੇ ਆਪਣਾ ਲੇਖ 'ਪੂਰਬੀ ਅਫ਼ਰੀਕਾ ਵਿਚ ਪੰਜਾਬੀ' ਸਾਨੂੰ ਭੇਜਣ ਦੀ ਪ੍ਰੇਰਨਾ ਲਈ ਹੈ। ਅਸੀਂ ਚਾਹੁੰਦੇ ਹਾਂ, ਕਿ ਇਸੇ ਤਰ੍ਹਾਂ ਹਰ ਬਦੇਸ਼ ਵਿਚ ਰਹਿੰਦੇ ਪੰਜਾਬੀ ਪ੍ਰੇਮੀ ਉਥੇ ਹੋ ਰਹੀ ਪੰਜਾਬੀ ਪਰਿਗਤੀ ਸਬੰਧੀ ਆਪਣੇ ਦੇਸ ਵਾਸੀਆਂ ਨੂੰ ਜਾਣੂ ਕਰਾਉਂਦੇ ਰਹਿਣ। ਸ਼ਬਦ-ਵਿਆਕਰਣ ਬਾਰੇ ਇਕ ਲੇਖ 'ਪੰਜਾਬੀ ਅੱਖਰ-ਜੋੜ' ਪ੍ਰੋ: ਗੁਰਦਰਸ਼ਨ ਸਿੰਘ ਸੋਢੀ ਦਾ ਦਿਤਾ ਜਾ ਰਿਹਾ ਹੈ। ਪੰਜਾਬੀ ਅਖਰ-ਜੋੜ ਨੂੰ ਪ੍ਰਮਾਣੀਕ ਬਣਾਉਣ ਦੀ ਵੱਡੀ ਲੋੜ ਨੂੰ ਅਸਾਂ 'ਸ਼ਬਦ-ਜੋੜ ਤੇ ਵਿਆਕਰਣ ਅੰਕ (ਜਨਵਰੀ, ੧੯੬੦) ਰਾਹੀਂ ਅਨੁਭਵ ਕਰਾਉਣ ਦਾ ਇਕ ਨਿੱਕਾ ਜਿਹਾ ਜਤਨ ਕੀਤਾ ਸੀ। ਇਹ ਲੇਖ ਵੀ ਉਸੇ ਮਾਰਗ ਦਾ ਇਕ ਮੀਲ ਪੱਥਰ ਹੈ। ਪੁਰਾਣੇ ਕਵੀਆਂ ਬਾਰੇ ਹਾਲੀ ਬਹੁਤ ਕੁਝ ਪਤਾ ਕੱਢਣਾ ਹੈ ਤੇ ਖੋਜ ਕਰਨੀ ਹੈ। ਕਿਰਪਾਲ ਸਿੰਘ ਢੁਡੀਕੇ ਦਾ 'ਕਵੀ ਹਦਾਇਤੁੱਲਾ' ਅਤੇ ਗੁਰਪਾਲ ਸਿੰਘ ਦਾ 'ਮਿਲਖੀ ਰਾਮ ਤੇ ਗੋਕਲ ਚੰਦ' ਇਸ ਪਾਸੇ ਕੀਤੇ ਗਏ ਸਫ਼ਲ ਜਤਨ ਕਹੇ ਜਾ ਸਕਦੇ ਹਨ। ਹਦਾਇਤੁੱਲਾ ਦੇ ਬਾਰਾ ਮਾਹ ਤੇ ਦੋਹੜਿਆਂ ਪੁਰ ਨਵੇਂ ਜ਼ਾਵੀਏ ਤੋਂ ਚਾਨਣ ਪਾਇਆ ਗਿਆ ਹੈ ਅਤੇ ਕਵੀ ਮਿਲਖੀ ਰਾਮ ਦੀਆਂ ਕਿਰਤਾਂ ਨੂੰ ਵਿਸਥਾਰ ਸਹਿਤ ਅੰਕਤ ਕੀਤਾ

ਗਿਆ ਹੈ । ਲੇਖ ਭਾਵੇਂ ਥੋੜ੍ਹੇ ਸੰਖੇਪ ਹੀ ਹਨ ।

ਕਸ਼ਮੀਰ ਭਾਰਤ ਦੀ ਧਰਤ ਦਾ ਸਵਰਗ ਹੈ । ਇਥੋਂ ਦੀਆਂ ਚਹਿਚਹਾਉਂਦੀਆਂ ਕੋਇਲਾਂ ਦੀ ਮਿੱਠੀ ਆਵਾਜ਼ ਕੰਨਾਂ ਵਿਚ ਮਾਖਿਉਂ ਘੋ ਦਿੰਦੀ ਹੈ । ਇਥੋਂ ਦੇ ਲੋਕ ਕਵੀਆਂ ਦੇ ਜੀਵਨ ਇਸ ਦੀ ਧਰਤ ਨੂੰ ਨਿਵੇਕਲੇ ਢੰਗ ਵਿਚ ਪ੍ਰਗਟ ਕਰਦੇ ਹਨ । ਕਰਤਾਰ ਸਿੰਘ 'ਆਨੰਦ' ਦਾ ਲੇਖ 'ਕਸ਼ਮੀਰ ਦਾ ਲੋਕ-ਕਵੀ-ਮਹਿਜੂਰ' ਅਜਿਹੀ ਇਕ ਕਸ਼ਮੀਰੀ ਕੋਇਲ ਦਾ ਚਿਤਰ ਹੈ । ਇਹ ਲੇਖ 'ਸਿਰੀ ਨਿਵਾਸ ਲਾਹੌਰੀ' ਦੇ ਇਕ ਲੇਖ ਤੋਂ ਪਰੇਰਨਾ ਲੈ ਕੇ ਲਿਖਿਆ ਗਿਆ ਹੈ ਤੇ ਉਸ ਪੁਰ ਹੀ ਨਿਰਧਾਰਤ ਹੈ ।

ਪੁਸਤਕ ਆਲੋਚਨਾ ਹੇਠ ਅੰਮ੍ਰਿਤਾ ਪ੍ਰੀਤਮ ਦੀ 'ਕਸਤੂਰੀ' ਦੀ ਸੁਗੰਧੀ ਨੂੰ ਮਹਿਕਾਇਆ ਗਿਆ ਹੈ । ਹਰਬੰਸ ਸਿੰਘ ਇਸ ਨਾਵੇ ਨੂੰ ਤੋਲਨ ਵਾਲੇ ਹਨ । ਆਸ ਹੈ ਪਾਠਕ ਇਸ ਕਸਤੂਰੀ ਦੀ ਤੇਜ਼ ਮਹਿਕ ਨੂੰ ਹਿਰਦੇ-ਨਾਸਿਕਾ ਨਾਲ ਸੁੰਘ ਸਕਣਗੇ ।

ਜਨ ਪਾਠਕ ਭਾਗ ਵਿਚ ਅਸੀਂ ਪਿਆਰਾ ਸਿੰਘ ਸਹਿਰਾਈ, ਦਰਸ਼ਨ ਸਿੰਘ ਆਵਾਰਾ, ਅਜਾਇਬ ਚਿਤਰਕਾਰ, ਮੁਨਸ਼ਾ ਸਿੰਘ ਦੁਖੀ, ਤਾਲਬ ਜਲੰਧਰੀ ਜਿਹੇ ਕਾਵਿ-ਗਗਨ ਦੇ ਸਿਤਾਰੇ ਪੇਸ਼ ਕਰ ਰਹੇ ਹਾਂ ਅਤੇ ਇਸ ਭਾਗ ਨੂੰ ਬਲਜੀਤ ਤੁਲਸੀ ਦਾ ਲੇਖ 'ਸਮਾਂ', ਜਸਵੰਤ ਕੌਰ ਆਹਲੂਵਾਲੀਆ ਤੇ ਕਿਰਪਾਲ ਸਾਗਰ ਦੀਆਂ ਕਹਾਣੀਆਂ ਨਾਲ ਅਲੰਕਰਤ ਕਰਨ ਦਾ ਮਾਨ ਪ੍ਰਾਪਤ ਕਰ ਰਹੇ ਹਾਂ । ਪੂਰਨ ਆਸ ਹੈ, ਸਾਡੇ ਹੁਹਿਰਦ ਪਾਠਕ ਇਸ ਅੰਕ ਦਾ ਵੀ ਯੋਗ ਸਵਾਗਤ ਕਰਨਗੇ ਤੇ ਲੋੜੀਂਦਾ ਮੁਲ ਪਾਉਣਗੇ ।

ਜ. ਸ. ਸ.

---

## ਪੰਜਾਬੀ ਸਾਹਿਤ

### ਤੇ

## ਪੰਜਾਬੀ ਦੁਨੀਆ

ਸਬੰਧੀ ਹਰ ਪਰਕਾਰ ਦੀ ਸੂਚਨਾ ਲਈ ਸਿਧੇ ਡਾਇਰੈਕਟਰ, ਪੰਜਾਬੀ ਵਿਭਾਗ, ਪੰਜਾਬ, ਪਟਿਆਲਾ ਨਾਲ ਲਿਖਾ ਪੜ੍ਹੀ ਕਰੋ ।

ਖੋਜ ਤੇ ਪੜਚੋਲ

# ਦਮੋਦਰ ਤੇ ਤਮਾਕੂ

**ਪ੍ਰੋ. ਜੋਗਿੰਦਰ ਸਿੰਘ**

ਹੀਰ ਦਮੋਦਰ ਵਿਚ ਤਮਾਕੂ ਸ਼ਬਦ ਦੀ ਵਰਤੋਂ ਇੰਜ ਹੋਈ ਹੈ:—

"ਇਹ ਕੁਝ ਆਖ ਗਈ ਘਰ ਆਪਣੇ,
ਸ਼ੱਕਰ ਘਿਉ ਮੰਗਵਾਏ
ਉਬਾਲ ਸੇਵੀਆਂ ਘੜਾ ਲੱਸੀ ਦਾ,
ਤਮਾਕੂ ਚਿਲਮ ਸਦਾਏ"

"ਪਾਣੀ ਦੂਜੇ ਤੇ ਦੁਇ ਚਿਲਮ,
ਇਹ ਬਧਾਤਿ ਰਖਾਇ
ਸੁਣਹੋ ਯਾਰੋ ਇਹ ਹਕੀਕਤ,
ਰਹਿਣ ਕੀਤੇ ਸੁਭਾਇ।"

(ਪੰਨਾ: ੫੫੮)

ਤਮਾਕੂ ਆਦਿ-ਵਾਸੀ ਅਮਰੀਕਨ ਲੋਕਾਂ ਦੀ ਬੋਲੀ ਦਾ ਸ਼ਬਦ ਹੈ ਅਤੇ ਹਿੰਦੁਸਤਾਨ ਵਿਚ ਪਹਿਲਾਂ ਪਹਿਲ ੧੬੦੫ ਈਸਵੀ ਵਿਚ ਆਇਆ। ਉਸ ਸਮੇਂ ਦੇ ਆਵਾਜਾਈ ਦੇ ਸਾਧਨ ਭੀ ਕੁਝ ਅਜੇਹੇ ਚੰਗੇ ਨਹੀਂ ਸਨ। ਆਗਰੇ ਤੋਂ ਝੰਗ ਸਿਆਲਾਂ ਦੇ ਇਲਾਕੇ ਤਕ ਤਮਾਕੂ ਦੀ ਆਮ ਵਰਤੋਂ ਦੇ ਪਹੁੰਚਣ ਅਤੇ ਉਹ ਵੀ ਚਿਉਰਾਂ ਝਵੇਲਾਂ ਦੇ ਘਰਾਂ ਵਿਚ ਇਸ ਦੇ ਆਮ ਹੋਣ ਲਈ ਕਈ ਸਾਲਾਂ ਦਾ ਅਰਸਾ ਲਵੇਗਾ। ੧੬੦੫ ਈ. ਅਕਬਰ ਦੇ ਰਾਜ ਦਾ ਆਖਰੀ ਸਾਲ ਹੈ। ਗੋਇਆ ਇਹ ਹਰ ਹਾਲ ਵਿਚ ਮੰਨਣਾ ਪਵੇਗਾ ਕਿ ਤਮਾਕੂ ਦਮੋਦਰ ਤਕ ਅਕਬਰ ਦੇ ਸਮੇਂ ਤੋਂ ਪਿਛੋਂ ਪੁੱਜਾ। ਦੂਜੇ ਜਹਾਂਗੀਰ ਨੇ ੧੬੧੯ ਈ. ਵਿਚ ਤਮਾਕੂ ਪੀਣ ਦੀ ਮਨਾਹੀ ਕਰ ਦਿਤੀ ਸੀ, ਇਸ ਕਰਕੇ ਇਸ ਦੀ ਵਧਦੀ ਵਰਤੋਂ ਆਮ ਪੇਂਡੂਆਂ ਤਕ ਪਹੁੰਚਣੋਂ ਰੁਕ ਗਈ ਸੀ, ਤਾਂ ਦਮੋਦਰ ਹੋਰਾਂ ਤਕ, ਜੋਹੜੇ ਪੱਛਮੀ ਪੰਜਾਬ ਦੇ ਦੂਰ ਦੇ ਪਿੰਡਾਂ ਵਿਚ ਵਸਦੇ ਸਨ, ਤਮਾਕੂ ਕਿਸੇ ਹਾਲਤ ਵਿਚ ਭੀ ਅਕਬਰੀ ਸਮੇਂ ਨਹੀਂ ਪੁੱਜ ਸਕਦਾ।

ਐਨਸਾਈਕਲੋ ਪੀਡੀਆ ਬ੍ਰਿਟੈਨਿਕਾ ਦੇ ਪੰਨਾ ੨੬੧ ਜਿਲਦ ੨੨ ਵਿਚ ਤਮਾਕੂ ਦਾ ਇਤਿਹਾਸ ਇਉਂ ਲਿਖਿਆ ਹੈ।

"ਜਦੋਂ ਕੁਲੰਬਸ ਅਤੇ ਹੋਰ ਮੁਢਲੇ ਭਾਲਕਾਂ ਨੇ ਅਮਰੀਕਾ ਨੂੰ ਲਭਿਆ ਤੇ ਘੋਖਿਆ ਤਾਂ ਉਨ੍ਹਾਂ ਓਥੇ ਦੇ ਆਦਿ ਵਾਸੀਆਂ ਨੂੰ ਤਮਾਕੂ ਦੀ ਵਰਤੋਂ ਕਰਦੇ ਵੇਖਿਆ। ਇਹ ਅਮਰੀਕਾ ਆਦਿ-ਵਾਸੀ ਓਵੇਂ ਤਮਾਕੂ ਦੀ ਵਰਤੋਂ ਕਰਦੇ ਸਨ ਜਿਵੇਂ ਅਸੀਂ ਅਜ ਕਲ ਕਰਦੇ ਹਾਂ, ਇਹ ਲੋਕ ਤਮਾਕੂ ਨੂੰ ਆਪਣੇ ਦਿਨ ਦਿਹਾਰ ਅਤੇ ਵਡੇ ਵਡੇ ਉਤਸਵਾਂ ਤੇ ਵਰਤਦੇ ਸਨ ਅਤੇ ਜਿਵੇਂ ਮੁਸਲਮਾਨੀ ਦੇਸਾਂ ਵਿਚ ਜਾਮੇ ਸਿਹਤ ਪੀਂਦੇ ਹਨ, ਇਵੇਂ ਉਹ ਲੋਕ ਅਮਨ ਦਾ ਹੁਕਾ ਪੀਂਦੇ ਸਨ (Pipe of Peace)। ਆਮ ਕਰਕੇ ਰੈਡ ਇੰਡੀਅਨ ਸਮਝਦੇ ਸਨ ਕਿ ਤਮਾਕੂ ਇਕ ਦਵਾਈ ਹੈ ਇਸੇ ਕਾਰਣ ਪਹਿਲਾਂ ਪਹਿਲ ਲੋਕਾਂ ਨੇ ਤਮਾਕੂ ਨੂੰ ਦਵਾਈ ਵਜੋਂ ਵਰਤਿਆ; ਫੇਰ ਇਸ ਨੂੰ ਯੂਰਪ ਵਿਚ ਲਿਆਂਦਾ ਗਿਆ। ਦੁਨੀਆ ਵਿਚ ਤਮਾਕੂ ਦੀ ਕਾਸ਼ਤ ਇਸ ਦੇ ਯੂਰਪ ਵਿਚ ਪ੍ਰਚਲਤ ਹੋਣ ਪਿਛੋਂ ਹੋਈ। ਤਮਾਕੂ ਫਰਾਂਸ ਵਿਚ ੧੫੫੬ ਈ. ਵਿਚ ਲਿਆਂਦਾ ਗਿਆ। ਪੁਰਤਗਾਲ ਵਿਚ ੧੫੫੮ ਈ. ਵਿਚ, ਸਪੇਨ ਵਿਚ ੧੫੫੯ ਈ. ਵਿਚ ਤੇ ਇੰਗਲੈਂਡ ਵਿਚ ੧੫੬੫ ਈ. ਵਿਚ। ਜੀਨ ਨਿਕੋਟ, (Jean Nikot) ਜੋ ਲਿਸਬਨ ਵਿਖੇ ਫਰਾਂਸੀਸੀ ਸਫੀਰ ਸੀ, ਤੇ ਜਿਸ ਦੇ ਨਾਂ ਤੇ ਨਿਕੋਟੀਆਨਾ (Nicotiana) ਕਿਸਮ ਦੇ ਤਮਾਕੂ ਦਾ ਨਾਂ ਰਖਿਆ ਗਿਆ ਹੈ, ਨੇ (Nicotiana) ਤਮਾਕੂ ਦਾ ਬੀ ਫਰਾਂਸ ਦੀ ਮਲਿਕਾ Catherine de-Medicis ੧੫੧੯-੮੯ ਈ. ਨੂੰ ਘਲਿਆ ਸੀ।"

ਇਹ ਗਲ ਖਾਸ ਤੌਰ ਤੇ ਨੋਟ ਕਰਨ ਵਾਲੀ ਹੈ ਕਿ Tobacoo* ਸ਼ਬਦ ਨਿਰੁਕਤੀ ਦੇ ਲਿਹਾਜ਼ ਤੋਂ ਅਮਰੀਕੀ ਆਦਿ ਵਾਸੀ ਬੋਲੀ ਦਾ ਸ਼ਬਦ ਹੈ। ਤਮਾਕੂ ਦਾ ਮੁਢਲਾ

*The Common name 'Tobacoo' was derived from the word applied both to the tube used by the aborigines for inhaling the smoke & the cylender of leaf prepared for smoking.

ਅਰਥ ਉਹ ਨਲੀ ਹੈ ਜਿਸ ਰਾਹੀਂ ਤਮਾਕੂ ਦਾ ਧੂਆਂ ਖਿਚਿਆ ਜਾਂਦਾ ਸੀ। ਤਮਾਕੂ ਦੇ ਪੱਤਿਆਂ ਦੀ ਉਸ ਬੀੜੀ ਨੂੰ ਵੀ ਜੋ ਸਿਗਰਟ ਵਜੋਂ ਪੀਤੀ ਜਾਂਦੀ ਸੀ, ਟੈਬਾਕੂ ਆਖਦੇ ਸਨ। ਪਿਛੋਂ ਤਮਾਕੂ ਦੇ ਪੱਤਿਆਂ ਨੂੰ ਵੀ ਤਮਾਕੂ ਆਖਣ ਲਗੇ। ਸੋ ਭਾਰਤ ਵਿਚ ਜੋ ਤਮਾਕੂ ਸ਼ਬਦ ਪਰਚਲਤ ਹੋਇਆ ਇਹ ਅਮਰੀਕੀ ਅਸਲੇ ਦਾ ਸ਼ਬਦ ਹੈ ਜਿਸ ਦੀ ਵਰਤੋਂ ਤਮਾਕੂ ਦੇ ਭਾਰਤ ਵਿਚ ਆਉਣ ਤੋਂ ਪਹਿਲਾਂ ਕਦੇਤ ਨਹੀਂ ਹੋ ਸਕਦੀ। ਚਾਹੇ ਦੇਸੀ ਗ੍ਰੰਥਾਂ ਵਿਚ ਤਮਾਲ ਪਤਰ, ਧੂੰਮਰ ਪਾਨ, ਕਰਕਟਾ ਆਦਿ ਸ਼ਬਦ ਪਏ ਵਰਤੇ ਜਾਂਦੇ ਹੋਣ ਪਰੰਤੂ ਤਮਾਕੂ ਸ਼ਬਦ ਦੀ ਵਰਤੋਂ ੧੬੦੫ ਈ. ਤੋਂ ਪਹਿਲਾਂ ਦੀ ਹਰਗਿਜ਼ ਨਹੀਂ ਮੰਨੀ ਜਾ ਸਕਦੀ।

ਹੁੱਕੇ ਦੀ ਵਰਤੋਂ ਯੂਰਪ ਵਿਚ Ralph Lane ਵਿਰਜੀਨੀਆ (Virginia) ਅਮਰੀਕਾ ਦੇ ਪਹਿਲੇ ਗਵਰਨਰ ਵਲ ਮਨਸੂਬ ਕੀਤੀ ਜਾਂਦੀ ਹੈ ਜਿਸ ਨੇ ੧੫੮੬ ਈ. ਵਿਚ ਸਰ ਵਾਲਟਰ ਰੈਲੇ ੧੫੫੨-੧੬੧੮ ਈ. ਨੂੰ ਇਕ ਅਮਰੀਕੀ ਹੁੱਕਾ ਪੇਸ਼ ਕੀਤਾ ਤੇ ਇਸ ਦਰਬਾਰੀ ਨੂੰ ਇਸ ਦੀ ਵਰਤੋਂ ਕਰਨੀ ਦੱਸੀ। ਲੰਡਨ ਦੇ ਹੁੱਕਾ-ਬੰਦਾਂ ਨੇ ੧੬੧੯ ਵਿਚ ਹੁੱਕੇ ਤਿਆਰ ਕੀਤੇ।**

ਤਾਰੀਖੇ ਹਿੰਦੁਸਤਾਨ ਜਿਲਦ ਪੰਜਮ ਕਿਰਤ ਖਾਨ ਬਹਾਦੁਰ ਸ਼ਮਸੁਲ-ਉਲਮਾ ਮੌਲਵੀ ਜ਼ਕਾਉਲਾ ਦਿਹਲਵੀ ਦੇ ਪੰਨਾ ੮੦੫-੮੦੭ ਉਤੇ ਤਮਾਕੂ ਦਾ ਹਾਲ ਇਉਂ ਲਿਖਿਆ ਹੈ।

"ਹਾਲਾਤੇ ਅਸਦ ਬੇਗ-ਏਕ ਤਾਰੀਖ ਮਿਰਜ਼ਾ ਅਸਦਬੇਗ ਕੀ ਤਸਨੀਫ ਸੇ ਹੈ। ਇਸ ਮੇਂ ਮਿਰਜ਼ਾ ਨੇ ਤਮਾਕੂ ਕਾ ਹਾਲ ਯਿਹ ਲਿਖਾ ਹੈ ਕਿ ਮੁਝੇ ਬੀਜਾ ਪੁਰ ਮੇਂ ਕੁਛ ਤੰਮਾਕੂ ਹਾਥ ਲਗਾ, ਮੈਂ ਨੇ ਹਿੰਦੁਸਤਾਨ ਮੇਂ ਇਸ ਕੋ ਪਹਿਲੇ ਨਹੀਂ ਦੇਖਾ ਥਾ। ਮੈਂ ਨੇ ਇਸ ਕੋ ਲੀਆ ਔਰ ਖ਼ੂਬਸੂਰਤ ਪਾਈਪ ਬਨਾਇਆ। ਚੀਨ ਸੇ ਨੈ ਮੰਗਵਾਈ ਜੋ ਦੋ ਤੀਨ ਹਾਥ ਲੰਬੀ ਥੀ ਔਰ ਅੱਛੀ ਤਰ੍ਹਾਂ ਖੁਸ਼ਕ ਕੀ ਗਈ ਥੀ ਔਰ ਇਸ ਪਰ ਰੰਗ ਕਰਾਇਆ। ਇਸ ਕੇ ਦੋਨੋਂ ਸਿਰੋਂ ਮੇਂ ਜਵਾਹਿਰ ਔਰ ਜ਼ਮੁਰਦ ਲਗਾਏ। ਅਕੀਕੇ ਯਮਨੀ ਕੀ ਮਨਹਾਲ (ਨਲੀ) ਗਾਉਦੁੰਮ ਬਹਮ ਪਹੁੰਚਾਈ ਔਰ ਇਸ ਕੋ ਨੈ ਪਰ ਲਗਾਇਆ ਔਰ ਸੋਨੇ ਕਾ ਆਤਿਸ਼ ਅਫਰੋਜ਼ (ਚਿਲਮ) ਬਨਾਯਾ। ਆਦਿਲ ਖਾਂ ਨੇ ਮੁਝੇ ਏਕ ਪਾਨਦਾਨ ਦੀਯਾ ਥਾ ਜਿਸ ਪਰ ਨਿਹਾਯਤ ਉਮਦਾ ਕਾਮ ਕੀਯਾ ਹੁਆ ਥਾ। ਇਸ ਮੇਂ ਮੈਂ ਨੇ ਐਸਾ ਉਮਦਾ ਤੰਮਾਕੂ ਭਰਾ ਕਿ ਅਗਰ ਇਸ ਕੇ ਪੱਤੇ ਕੋ ਆਗ ਲਗਾਈਯੇ ਤੋ ਸਾਰਾ ਜਲਨੇ ਲਗੇ। ਇਨ ਸਬ ਕੋ ਮੈਂ ਨੇ ਇਕ ਕਸ਼ਤੀ (Tray) ਮੇ ਰਖਾ ਔਰ ਨੈ ਕੇ ਰਖਨੇ ਕੇ ਵਾਸਤੇ ਮੈਂ ਨੇ ਏਕ ਚਾਂਦੀ ਕੀ ਨਲੀ ਬਨਵਾਈ ਔਰ ਨਲੀ ਕੇ ਊਪਰ ਸਰਖ ਮਖਮਲ ਕਾ ਗ਼ਿਲਾਫ਼ ਚੜ੍ਹਾਯਾ। ਜਬ ਬਾਦਸ਼ਾਹ (ਅਕਬਰ) ਕੀ ਖਿਦਮਤ ਮੇਂ ਹਾਜ਼ਰ ਹੁਆ ਔਰ ਤਹਾਇਫ ਪੇਸ਼ ਕੀਏ ਤੋ ਬਾਦਸ਼ਾਹ ਨੇ ਮੁਝ ਸੇ ਪੂਛਾ ਕਿ ਇਤਨੇ ਥੋੜੇ ਦਿਨੋਂ ਮੇਂ ਐਸੀ ਉਮਦਾ ਅਸ਼ਿਆ ਕਿਸ ਤਰਾਂ ਬਹਮ ਪਹੁੰਚਾਈਂ? ਜਬ ਕਸ਼ਤੀ ਔਰ ਨੈ ਔਰ ਉਸ ਕੇ ਸਾਮਾਨ ਪਰ ਉਸ ਕੀ ਆਂਖ ਪੜੀ ਤੋ ਉਸ (ਬਾਦਸ਼ਾਹ ਅਕਬਰ) ਕੋ ਤਅੱਜੁਬ ਹੁਆ ਔਰ ਤੰਮਾਕੂ ਕੋ ਚਿਲਮ ਮੇਂ ਰਖਾ ਦੇਖ ਕਰ ਪੂਛਾ ਕਿ ਯਿਹ ਕਹਾਂ ਸੇ ਤੁਝੇ ਹਾਥ ਲਗਾ ਹੈ। ਖਾਨ] ਜ਼ਮਾਨ ਖਾਨ ਨੇ ਕਹਾ ਕਿ ਯਿਹ ਤੰਮਾਕੂ ਹੈ ਮੱਕਾ ਮਦੀਨਾ ਮੇਂ ਇਸ ਕਾ ਬਹੁਤ ਰਿਵਾਜ ਹੈ। ਯਿਹ ਹਕੀਮ ਹਜ਼ੂਰ ਕੇ ਲੀਯੇ ਬਤੌਰ ਦਵਾ ਕੇ ਲਾਯਾ ਹੈ। ਬਾਦਸ਼ਾਹ ਨੇ ਉਸ ਕੋ ਤੈਯਾਰ ਕਰਨੇ ਕਾ ਮੁਝੇ ਹੁਕਮ ਦੀਯਾ। ਮੈਂ ਨੇ ਇਸ ਕੋ ਭਰ ਕਰ ਤੈਯਾਰ ਕੀਯਾ। ਬਾਦਸ਼ਾਹ ਇਸ ਕਾ ਦਮ ਭਰਨੇ ਕੋ ਥਾ ਕਿ ਇਸ ਪਾਸ ਇਕ ਤਬੀਬ (ਹਕੀਮ) ਦੌੜਾ ਆਯਾ ਔਰ ਇਸ ਕੇ ਪੀਨੇ ਸੇ ਮਨ੍ਹਾ ਕੀਯਾ ਮਗਰ ਬਾਦਸ਼ਾਹ ਨੇ ਕਹਾ ਕਿ ਮੇਰੇ (ਅਸਦਬੇਗ) ਖੁਸ਼ ਕਰਨੇ ਕੇ ਲੀਏ ਵੁਹ (ਅਕਬਰ) ਥੋੜ੍ਹਾ ਸਾ ਹੀ ਪੀਏਗਾ ਔਰ ਇਸ ਨੇ ਮਨਹਾਲ ਕੋ ਮੂੰਹ ਮੇਂ ਲੇ ਕਰ ਦੋ ਤੀਨ ਦਮ ਖੈਂਚੇ ਤਬੀਬ ਨੇ ਬੇਤਾਬ ਹੋ ਕਰ ਕਹਾ ਕਿ ਮੈਂ ਅਬ ਜ਼ਿਆਦਾ ਪੀਨੇ ਕੀ ਇਜਾਜ਼ਤ ਨਹੀਂ ਦੇਤਾ। ਪਾਦਸ਼ਾਹ ਨੇ ਮਨਹਾਲ ਨਿਕਾਲ ਕਰ ਖਾਨ ਜ਼ਮਾਨ ਕੋ ਦੀ। ਉਸ ਨੇ ਭੀ ਦੋ ਤੀਨ ਧੂਏ ਕੇ ਬਕੇ ਉੜਾਏ ਫਿਰ ਉਸ ਨੇ ਅਪਨੇ ਹਕੀਮ ਖਾਸ ਉਸ ਕੋ ਭੇਜਾ ਕਿ ਵੁਹ ਇਸ ਕੇ ਖ਼ਵਾਸ ਕੀ ਤਹਿਕੀਕ ਕਰਕੇ ਇਤਲਾ ਦੇ। ਹਕੀਮ ਨੇ ਜਵਾਬ ਦੀਆ ਕਿ ਹਮਾਰੀ ਕਿਤਾਬੋਂ ਮੇਂ ਕਹੀਂ ਇਸ ਕਾ ਜ਼ਿਕਰ ਨਹੀਂ ਹੈ। ਵੁਹ ਕੋਈ ਨਯਾ ਈਜਾਦ ਹੈ ਔਰ ਨੈ ਚੀਨ ਕੀ ਹੈ। ਅੰਗ੍ਰੇਜ਼ੀ ਡਾਕਟਰੋਂ ਨੇ ਤੰਮਾਕੂ

---

**Vide Encyclopedia Britannica Vol. 23 Page 263.

ਕੀ ਬਹੁਤ ਤਾਰੀਫ਼ ਲਿਖੀ ਹੈ। ਅਮੀਰੁਲਹੁਕਮਾ (ਮੁਖਚਿਕਿਤਸਕ) ਨੇ ਕਹਾ ਕਿ ਯਿਹ ਏਕ ਦਵਾ ਐਸੀ ਹੈ ਕਿ ਜਿਸ ਕਾ ਇਮਤਿਹਾਨ ਨਹੀਂ ਹੁਆ ਔਰ ਅਤਿੱਬਾ (ਹਕੀਮੋਂ) ਨੇ ਇਸ ਕੇ ਬਾਰੇ ਮੇਂ ਕੁਛ ਨਹੀਂ ਲਿਖਾ। ਹਮ ਕਿਸ ਤਰ੍ਹਾ ਸੇ ਹਜ਼ੂਰ ਸੇ ਇਸ ਮਜਹੂਲ (ਅਣਜਾਣੀ) ਸ਼ੈ ਕੇ ਖ਼ਵਾਸ ਅਰਜ਼ ਕਰ ਸਕਤੇ ਹੈਂ! ਮੁਨਾਸਿਬ ਨਹੀਂ ਕਿ ਹਜ਼ੂਰ ਇਸ ਕਾ ਇਸਤਿਮਾਲ ਫ਼ਰਮਾਏਂ। ਮੈਂ ਨੇ ਅਮੀਰੁਲ ਹੁਕਮਾ ਸੇ ਕਹਾ ਕਿ ਅਹਿਲੇ ਫ਼ਰੰਗ ਐਸੇ ਅਹਿਮਕ ਨਹੀਂ ਹੈਂ ਕਿ ਵੁਹ ਤਮਾਕੂ ਕਾ ਹਾਲ ਨਾ ਜਾਨਤੇ ਹੋਂ ਔਰ ਯੂੰਹੀਂ ਪੀਨੇ ਲਗੇ ਹੋਂ। ਇਨ ਮੇਂ ਬਾਜ਼ ਐਸੇ ਬਾਫ਼ਰਹੰਗ (ਸਿਆਣੇ) ਹੈਂ ਕਿ ਕਭੀ ਖ਼ਤਾ-ਵ-ਗ਼ਲਤੀ ਨਹੀਂ ਕਰਤੇ। ਤੁਮ ਕਿਸ ਤਰਾ ਸੇ ਏਕ ਚੀਜ਼ ਪਰ ਬਗ਼ੈਰ ਉਸ ਕੇ ਖ਼ਵਾਸ ਦਰਯਾਫ਼ਤ ਕਰਨੇ ਕੇ ਔਰ ਇਮਤਿਹਾਨ ਕੇ ਰਾਏ ਦੇ ਸਕਤੇ ਹੋ, ਜਿਸ ਕਾ ਔਤਬਾ ਔਰ ਸਲਾਤੀਨ ਔਰ ਉਮਰਾ ਕੋ ਇਤਬਾਰ ਨਾ ਹੋ। ਅਸ਼ੀਆ ਪਰ ਉਨਕੀ ਕੁਰਾਈ ਭੁਲਾਈ ਤਹਕੀਕ ਕਰਕੇ ਹੁਕਮ ਲਗਾਨਾ ਚਾਹੀਏ। ਹਕੀਮ ਨੇ ਜਵਾਬ ਦੀਆ ਕਿ ਹਮ ਕੋ ਅਹਿਲੇ ਫ਼ਰੰਗ ਕੀ ਤਕਲੀਦ ਕਰਨੀ ਨਹੀਂ ਚਾਹੀਏ ਔਰ ਏਕ ਰਸਮ ਕੋ ਜਿਸ ਕੋ ਹਮਾਰੇ ਉਕਲਾ (ਸਿਆਣਿਆਂ) ਨੇ ਹੁਕਮ ਨਹੀਂ ਦੀਯਾ ਬਗ਼ੈਰ ਇਮਤਿਹਾਨ ਕੇ ਨਹੀਂ ਜਾਰੀ ਕਰਨਾ ਚਾਹੀਏ। ਮੈਂ ਨੇ ਜਵਾਬ ਦੀਆ ਕਿ ਕਿਯਾ ਅਜੀਬ ਬਾਤ ਆਪ ਨੇ ਕਹੀ ਹੈ। ਆਦਮ ਕੇ ਵਕਤ ਸੇ ਇਸ ਦਮ ਤਕ ਹਰ ਰਸਮ ਕਿਸੀ-ਨ-ਕਿਸੀ ਜ਼ਮਾਨੇ ਮੇਂ ਨਈ ਥੀ ਵੁਹ ਬ-ਤਦਰੀਜ ਈਜਾਦ ਹੋਤੀ ਗਈ। ਜਬ ਕੋਈ ਨਈ ਚੀਜ਼ ਦਾਖ਼ਲ ਹੋਤੀ ਔਰ ਦੁਨੀਆ ਮੇਂ ਮਸ਼ਹੂਰ ਹੋਤੀ ਹੈ ਤੋ ਹਰ ਆਦਮੀ ਇਸ ਕੋ ਇਖ਼ਤਿਆਰ ਕਰਤਾ ਹੈ। ਦਾਨਿਸ਼ਮੰਦੋਂ ਔਰ ਹਕੀਮੋਂ ਕੋ ਚਾਹੀਏ ਕਿ ਕਿਸੀ ਚੀਜ਼ ਕੇ ਬੁਰੇ ਭਲੇ ਖ਼ਵਾਸੋਂ ਕੀ ਤਹਿਕੀਕ ਕਰਕੇ ਉਸ ਕੀ ਤਸ਼ਖ਼ੀਸ ਕਰੇਂ। ਅੱਛੇ ਖ਼ਵਾਸ ਮੌਜੂਦ ਹੋਂ ਤੋ ਤਹਿਕੀਕ ਹੋਤੇ ਹੈਂ। ਚੀਨ ਕੀ ਚਾਏ ਕੋ ਦੇਖੋ ਜੋ ਪਹਿਲੇ ਜ਼ਮਾਨੇ ਮੇਂ ਲੋਗੋਂ ਕੋ ਨਹੀਂ ਮਾਲੂਮ ਥੀ ਇਸ ਜ਼ਮਾਨੇ ਮੇਂ ਦਰਿਯਾਫ਼ਤ ਹੁਈ ਹੈ। ਵੁਹ ਬਹੁਤ ਬੀਮਾਰੀਉਂ ਕੀ ਦਵਾ ਮੇਂ ਕਾਮ ਆਤੀ ਹੈ। ਜਬ ਬਾਦਸ਼ਾਹ ਨੇ ਇਸ ਮੁਬਾਹਸਾ ਔਰ ਮੇਰੇ ਦਲਾਇਲ ਕੋ ਸੁਨਾ ਤੋ ਖ਼ਾਨ ਜ਼ਮਾਨ ਸੇ ਕਹਾ ਕਿ ਤੂ ਨੇ ਦੇਖਾ ਕਿ ਅਸਦ ਕਿਯਾ ਫ਼ਰਜ਼ਾਨਗੀ-ਵ-ਜ਼ੀਰਕੀ (ਅਕਲਮੰਦੀ ਤੇ ਸਿਆਣਪ) ਕੀ ਬਾਤੇਂ ਕਰਤਾ ਹੈ। ਅਬ ਹਕੀਮ ਕੁਛ ਔਰ ਅਰਜ਼ ਕਰਨੇ ਕੋ ਥਾ ਕਿ ਬਾਦਸ਼ਾਹ ਨੇ ਉਸ ਕੋ ਚੁਪਕਾ ਕਰਕੇ ਮੌਲਵੀ ਸਾਹਿਬ ਕੋ ਬੁਲਾਯਾ। ਮੌਲਵੀ ਨੇ ਤੰਮਾਕੂ ਕੀ ਬਹੁਤ ਤਾਰੀਫ਼ ਕੀ ਮਗਰ ਹਕੀਮ ਸਾਹਿਬ ਕੋ ਕੋਈ ਨਾ ਮੰਨਵਾ ਸਕਾ। ਉਸ ਕੇ ਉਮਦਾ ਹਕੀਮ ਹੋਨੇ ਮੇਂ ਸ਼ੁਬਾਹ ਨਾ ਥਾ।

ਮੈਂ ਬਹੁਤ ਸਾ ਤਮਾਕੂ ਲਾਯਾ ਥਾ ਔਰ ਬਹੁਤ ਸੀ ਨੈਚੇ ਕੋ ਮੈਂ ਨੇ ਉਨ ਕੇ ਉਮਰਾ ਮੇਂ ਤਕਸੀਮ ਕੀਯਾ ਫਿਰ ਤੋ ਉਸ ਕੀ ਸਬ ਕੋ ਚਾਟ ਐਸੀ ਲਗੀ ਕਿ ਮੁਝ ਸੇ ਤੰਮਾਕੂ ਕੇ ਤਲਬਗਾਰ ਹੋਨੇ ਲਗੇ ਔਰ ਤੰਮਾਕੂ ਕਾ ਰਿਵਾਜ ਬਹੁਤ ਜਲਦ ਹੋ ਗਿਆ। ਮਗਰ ਬਾਦਸ਼ਾਹ ਨੇ ਉਸ ਕੋ ਨਹੀਂ ਪੀਯਾ। ਇਸ ਤੰਮਾਕੂ ਕਾ ਬਿਆਨ ਪੁਰਤਗੇਜ਼ੋਂ ਕੀ ਕਿਤਾਬੋਂ ਮੇਂ ਏਕ ਔਰ ਤਰਾ ਸੇ ਬਯਾਨ ਕੀਆ ਜਾਤਾ ਹੈ ਕਿ ਇਕ ਨੌਜਵਾਨ ਪੁਰਤਗੇਜ਼ ਨੇ ਬਾਦਸ਼ਾਹ ਸੇ ਅਰਜ਼ ਕੀਯਾ ਕਿ ਅਗਰ ਹਜ਼ੂਰ ਕੀ ਮਰਜ਼ੀ ਹੋ ਤੋ ਮੈਂ ਅਜੀਬੋ ਗ਼ਰੀਬ ਤਮਾਸ਼ਾ ਦਿਖਾਊਂ। ਬਾਦਸ਼ਾਹ ਨੇ ਫ਼ਰਮਾਯਾ ਕਿ ਮੈਂ ਹਰ ਅਜੀਬੋ ਗ਼ਰੀਬ ਚੀਜ਼ ਕੇ ਦੇਖਨੇ ਕਾ ਮੁਸ਼ਤਾਕ ਹੂੰ, ਤੂੰ ਜ਼ਰੂਰ ਤਮਾਸ਼ਾ ਦਿਖਾ। ਉਸ ਨੇ ਰੌਸ਼ਨੀ ਮੰਗਾਈ ਔਰ ਚੁਪ ਕਰ ਤੰਮਾਕੂ ਕੋ ਰੌਸ਼ਨ ਕੀਯਾ ਔਰ ਪਾਈਪ ਕੀ ਚਿਲਮ ਪਰ ਹਾਥ ਰੱਖ ਕਰ ਮੂੰਹ ਸੇ ਧੂਆਂ ਨਿਕਾਲਨੇ ਲਗਾ। ਬਾਦਸ਼ਾਹ ਨੇ ਯਿਹ ਦੇਖ ਕਰ ਨਾਕ ਚੜ੍ਹਾ ਕੇ ਕਹਾ ਕਿ ਯਿਹ ਕਿਯਾ ਤਮਾਸ਼ਾ ਹੈ ਐਸੇ ਤਮਾਸ਼ੇ ਤੋ ਹਮਾਰੇ ਮਦਾਰੀ ਕਰਤੇ ਹੈਂ—ਕਿ ਨਾਕ ਕੇ ਨਥਨੋਂ ਸੇ ਧੂਆਂ ਕਿਯਾ ਮਰਗ਼ੋਲੇ ਨਿਕਾਲਤੇ ਹੈਂ ਔਰ ਖ਼ੂਬ ਰੁਪੈਯਾ ਕਮਾਤੇ ਹੈਂ। ਤੂ ਤੋ ਆਪਨੇ ਤਮਾਸ਼ੇ ਸੇ ਏਕ ਰੁਪੈਯਾ ਮਹੀਨਾ ਭੀ ਨਹੀਂ ਕਮਾ ਸਕਤਾ। ਇਸ ਪਰ ਪੁਰਤਗੇਜ਼ ਨੇ ਕਹਾ ਕਿ ਮੈਂ ਨੇ ਤਮਾਸ਼ਾ ਨਹੀਂ ਦਿਖਾਯਾ ਬਲਕਿ ਯਿਹ ਧੂਆਂ ਖਾਯਾ ਹੈ ਜੋ ਖ਼ੂਬ ਜ਼ਾਇਕਾ ਹੈ ਔਰ ਇਸ ਸੇ ਇਨਸਾਨ ਕਾ ਦਿਲ ਖ਼ੁਸ਼ ਔਰ ਸਾਫ਼ ਹੋਤਾ ਹੈ ਉਸ ਨੇ ਹਾਥ ਉਠਾ ਕਰ ਮਿਟੀ ਕਾ ਪਾਈਪ ਔਰ ਤੰਮਾਕੂ ਨਿਕਾਲ ਕਰ ਦਿਖਾਯਾ। ਬਾਦਸ਼ਾਹ ਨੇ ਚਿਲਮ ਮੇਂ ਅਬੁਲ-ਫ਼ਤਹ ਗੀਲਾਨੀ ਕੋ ਤੰਮਾਕੂ ਦਿਖਾਯਾ। ਅਬਦੁਲ ਕਾਦਿਰ ਬਦਾਯੂਨੀ ਨੇ ਹਕੀਮ ਸੇ ਕਹਾ ਕਿ ਯਿਹ ਸ਼ੈਤਾਨ ਨੇ ਬਹਿਕਾਨੇ ਕੀ ਤਦਬੀਰ ਕੀ ਹੈ ਤੁਮ ਹਰਗਿਜ਼ ਤੰਮਾਕੂ ਕਾ ਇਮਤਿਹਾਨ ਨਾ ਕਰਨਾ ਵੁਹ ਸ਼ੈਤਾਨ ਕਾ ਲਾਯਾ ਹੁਆ ਹੈ। ਜਾਸੂਸੋਂ ਔਰ ਨੌਕਰੋਂ ਕੇ ਜ਼ਰੀਏ ਸੇ ਬਾਦਸ਼ਾਹ ਪਾਸ ਪਹੁੰਚਾ ਹੈ ਹਕੀਮ ਨੇ ਆ ਕਰ ਦੇਖਾ ਕਿ ਬਾਦਸ਼ਾਹ ਬਹੁਤ ਖ਼ੁਸ਼ ਰਹਾ ਹੈ। ਵੁਹ ਪਾਈਪ

ਕੇ ਕਈ ਦਮ ਖੈਂਚ ਚੁਕਾ ਥਾ ਇਸ ਲੀਏ ਖਾਂਸਤਾ ਥਾ। ਹਕੀਮ ਨੇ ਤੰਮਾਕੂ ਕੋ ਸੰਜੀਦਗੀ (ਗੰਭੀਰਤਾ) ਸੇ ਆਜ਼ਮਾ ਕਰ ਅਰਜ਼ ਕੀਆ ਕਿ ਯਹ ਖ਼ੁਸ਼ ਜ਼ਾਇਕਾ ਔਰ ਸਿਹਤ-ਬਖ਼ਸ਼ ਹੈ ਮਗਰ ਇਸ ਕਾ ਧੂਆਂ ਪਹਿਲੇ ਸਾਫ਼ ਹੋਨਾ ਚਾਹੀਏ। ਪਾਨੀ ਮੇਂ ਪਹਿਲੇ ਗੁਜ਼ਰਨਾ ਚਾਹੀਏ। ਬਾਦਸ਼ਾਹ ਨੇ ਉਸ ਕੀ ਰਾਏ ਸੇ ਇਤਫ਼ਾਕ ਕਿਯਾ। ਗਰਜ਼ ਇਸ ਤਰ੍ਹਾਂ ਹੁੱਕਾ ਈਜਾਦ ਹੂਆ।"

ਕਈ ਪੰਜਾਬੀ ਲੇਖਕਾਂ ਨੇ ਇਸੇ ਤੰਮਾਕੂ ਸ਼ਬਦ ਰਾਹੀਂ ਦਮੋਦਰ ਦੀ ਹੀਰ ਦੇ ਰਚਨਾ ਕਾਲ ਨੂੰ ਅਕਬਰ ਦੇ ਪਿਛੋਂ ਦੇ ਸਮੇਂ ਨਿਸ਼ਚਿਤ ਕਰਨ ਬਾਰੇ ਸ਼ੰਕੇ ਪਰਗਟ ਕੀਤੇ ਹਨ ਤੇ ਲਿਖਿਆ ਹੈ ਕਿ ਤੰਮਾਕੂ ਭਾਰਤ ਵਿਚ ਅਕਬਰ ਦੇ ਕਾਲ ਤੋਂ ਵੀ ਪਹਿਲਾਂ ਮੌਜੂਦ ਸੀ ਕਿਉਂਕਿ ਉਨ੍ਹਾਂ ਵਿਚੋਂ ਇਕ ਸੱਜਨ ਨੇ ਜਾਇਸੀ ਦੇ ਸ਼ਿਅਰ ਨਕਲ ਕੀਤੇ ਹਨ ਜਿਨ੍ਹਾਂ ਵਿਚ ਹੁੱਕਾ-ਨੋਸ਼ੀ ਦਾ ਵੇਰਵਾ ਹੈ। ਇਹ ਸਭ ਕੁਝ ਠੀਕ ਹੈ ਪਰੰਤੂ ਜ਼ੋਰ ਹਵਾਲਾ ਭਾਰਤੀ ਲੇਖਕਾਂ ਵਿਚੋਂ ਕਿਸੇ ਨੇ ਤੰਮਾਕੂ ਸ਼ਬਦ ਦੀ ਵਰਤੋਂ ਕਦੇ ਨਹੀਂ ਕੀਤੀ। ਤਮਾਕੂ ਸ਼ਬਦ ਦੀ ਨਿਰੁਕਤੀ ਨੂੰ ਮੱਦੇ ਨਜ਼ਰ ਰਖ ਕੇ ਜਦੋਂ ਅਸੀਂ ਦਮੋਦਰ ਦਾ ਸਮਾਂ ਨਿਸ਼ਚਿਤ ਕਰਾਂਗੇ ਤਾਂ ਕੇਵਲ ਤਮਾਕੂ ਨੂੰ ਲੈ ਕੇ ਹੀ ਇਹ ਗੱਲ ਸਿਧ ਕਰਨੀ ਪਵੇਗੀ। ਤਮਾਕੂ ਦੇ ਥਾਂ ਕੜਕਣਾ ਧੂਮਰ, ਤਮਾਲ ਪੱਤਰ ਜਾਂ ਮਾਹਾਂ ਆਦਿ ਦਾ ਹੁਕੇ ਵਜੋਂ ਪੀਣਾ ਸਾਡੀ ਬਹਿਸ ਦੇ ਘੇਰੇ ਤੋਂ ਖਾਰਜ ਹੋਵੇਗਾ ਕਿਉਂ ਜੋ ਸਾਡਾ ਵਿਸ਼ਾ ਤਮਾਕੂ ਸ਼ਬਦ ਹੈ ਨਾ ਕਿ ਹੁੱਕਾ ਨੋਸ਼ੀ ਜਾਂ ਧੂਮਰ ਪਾਨ।

ਉਪਰ ਅਸਦ ਬੇਗ ਦੀ ਤਾਰੀਖ ਵਿਚੋਂ ਦਿਤੀ ਤਮਾਕੂ ਸਬੰਧੀ ਵਾਕਫ਼ੀ ਪਿਛੋਂ ਦਮੋਦਰ ਦੀ ਹੀਰ ਦਾ ਕਾਲ ਅਕਬਰ ਸਮੇਂ ਨਿਸ਼ਚਿਤ ਕਰਨਾ ਬੇ-ਅਰਥ ਜਾਪਦਾ ਹੈ।

ਇਕ ਸੱਜਨ ਨੇ ਤਮਾਕੂ ਕੰਪਨੀ ਦੇ ਇਸ਼ਤਿਹਾਰ ਦਾ ਹਵਾਲਾ ਦੇ ਕੇ ਇਸ ਦਾ ਸੰਨ ੧੫੦੮ ਈ ਨਿਸ਼ਚਿਤ ਕੀਤਾ ਹੈ। ਤਮਾਕੂ ਕੰਪਨੀ ਦਾ ਇਸ਼ਤਿਹਾਰ ਠੀਕ ਹੈ ਤਮਾਕੂ ਨਵੀਂ ਦੁਨੀਆ ਤੋਂ ਪੁਰਾਣੀ ਦੁਨੀਆਂ ਨੂੰ ੧੫੦੮ ਈ. ਵਿਚ ਹੀ ਮਲੂਮ ਹੋਇਆ ਹੋਵੇਗਾ ਪਰੰਤੂ ੧੫੦੮ ਈ. ਤਮਾਕੂ ਦੇ ਭਾਰਤ ਵਿਚ ਪਰਚਲਤ ਹੋਣ ਦਾ ਸਮਾਂ ਨਹੀਂ। ਇਹ ਤਾਂ ਪੁਰਾਣੀ ਦੁਨੀਆ ਨੂੰ ਤਮਾਕੂ ਬਾਰੇ ਗਿਆਤ ਦਾ ਸੰਨ ਹੈ।

——

## 'ਖਾਕੀ ਪਰੀਆਂ'

'ਹੂਰਾਂ ਦੀ ਜ਼ਾਤ ਸਿਆਲੀਂ' ਆਹਨ  
ਅੰਬਰ ਪਾੜਨ ਖ਼ਾਕੀ ਪਰੀਆਂ।  
ਮੈਦਾ ਖਾਇਨ, ਪਟ ਹੰਢਾਇਨ,  
ਟਕਲ ਜਿਨ੍ਹਾਂ ਦੀਆਂ ਗਿਰੀਆਂ'

[ਹੀਰ—ਦਮੋਦਰ

# ਯਥਾਰਥਵਾਦ

ਪ੍ਰੋ. ਸੁਰਿੰਦਰ ਸਿੰਘ ਨਰੂਲਾ

ਆਧੁਨਿਕ ਸਾਹਿਤ ਦੀਆਂ ਬਲਵਾਨ ਰੁਚੀਆਂ ਵਿਚੋਂ 'ਯਥਾਰਥਵਾਦ' ਸਰਵਸ਼੍ਰੇਸ਼ਟ ਰੁਚੀ ਹੈ। ਇਸ ਦੇ ਅਨੇਕ ਕਾਰਣ ਹਨ। ਸਾਰਿਆਂ ਤੋਂ ਵੱਡਾ ਕਾਰਨ ਇਹ ਹੈ ਕਿ ਆਧੁਨਿਕ ਕਾਲ ਵਿਚ ਮਨੁੱਖ ਨੇ ਗਿਆਨ ਤੇ ਵਿਗਿਆਨ ਦੇ ਪਿੜ ਵਿਚ ਜਿਹੜੀਆਂ ਪਰਾਪਤੀਆਂ ਹਾਸਲ ਕੀਤੀਆਂ ਹਨ ਉਨ੍ਹਾਂ ਦਾ ਸਦਕਾ ਪ੍ਰਾਚੀਨ ਤੇ ਮਧਕਾਲੀਨ ਸਾਹਿਤਕ ਰੁਚੀ 'ਆਦਰਸ਼ਵਾਦ' ਦੀ ਥਾਂ ਹੁਣ ਯਥਾਰਥਵਾਦ ਮੱਲ ਰਿਹਾ ਹੈ। ਜਿਸ ਤਰ੍ਹਾਂ ਵਿਗਿਆਨ ਦੇ ਪਿੜ ਵਿਚ, ਖੋਜ ਦਾ ਸਦਕਾ, ਪ੍ਰਕਿਰਤੀ ਦੇ ਅਨੇਕ ਭੇਤਾਂ ਨੂੰ ਜਾਣਿਆ ਗਿਆ ਹੈ ਅਤੇ ਇਨ੍ਹਾਂ ਭੇਤਾਂ ਦੇ ਪ੍ਰਗਟਾ ਪਿਛੋਂ ਸਮਾਜ ਦੀ ਰਹਿਣੀ ਬਹਿਣੀ ਵਿਚ ਤਬਦੀਲੀਆਂ ਆਈਆਂ ਹਨ, ਇਨ ਬਿਨ ਇਸੇ ਤਰ੍ਹਾਂ ਹੀ ਇਨ੍ਹਾਂ ਵਿਗਿਆਨਕ ਤਬਦੀਲੀਆਂ ਦਾ ਸਦਕਾ ਆਦਮੀ ਦੀ ਸੋਚਣੀ ਤੇ ਲਿਖਤ ਵਿਚ ਵੀ ਤਬਦੀਲੀਆਂ ਆਈਆਂ ਹਨ। ਆਧੁਨਿਕ ਸਾਹਿਤ ਯਥਾਰਥਵਾਦ ਨੂੰ ਅਪਣਾ ਰਿਹਾ ਹੈ। ਯਥਾਰਥਵਾਦ ਬਾਰੇ ਬਹੁਤ ਪੁਰਾਣੇ ਸਮੇਂ ਤੋਂ ਸਾਹਿਤਕਾਰਾਂ ਤੇ ਸਾਹਿਤ ਦੇ ਵਿਦਵਾਨਾਂ ਵਿਚਕਾਰ ਮਤਭੇਦ ਪਾਇਆ ਜਾਂਦਾ ਹੈ। ਪ੍ਰਾਚੀਨ ਤੇ ਮਧਕਾਲੀਨ ਸਮੇਂ, ਜਦੋਂ ਕਿ ਸਾਹਿਤ ਵਿਚ ਯਥਾਰਥਵਾਦੀ ਰੁਚੀ ਨੂੰ ਕੋਈ ਸ੍ਰੇਸ਼ਟ ਅਸਥਾਨ ਨਹੀਂ ਸੀ ਮਿਲਿਆ, ਆਦਰਸ਼ਵਾਦ ਦੇ ਟਾਕਰੇ ਵਿਚ ਅਕਸਰ ਯਥਾਰਥਵਾਦ ਦਾ ਨਾਂ ਲਿਆ ਜਾਂਦਾ ਸੀ। ਬਹੁਤ ਸਾਰੇ ਉੱਚ-ਕੋਟੀ ਦੇ ਸਾਹਿਤਕਾਰ ਇਸ ਨੂੰ ਘਟੀਆ ਦਰਜੇ ਦੀ ਰੁਚੀ ਸਮਝਦੇ ਸਨ ਤੇ ਯਥਾਰਥਵਾਦ ਨੂੰ ਅਪਣਾਉਣਾ ਸਾਹਿਤਕਾਰ ਲਈ ਹਾਨੀਕਾਰਕ ਸਮਝਿਆ ਜਾਂਦਾ ਸੀ।

ਮੋਟੀ ਗੱਲ ਤਾਂ ਇਹ ਹੈ ਕਿ ਯਥਾਰਥਵਾਦ ਦੀ ਠੀਕ ਠੀਕ ਅਤੇ ਪੂਰਨ ਵਿਆਖਿਆ ਕੇਵਲ ਇਸ ਨੂੰ ਆਦਰਸ਼ਵਾਦ ਦੇ ਟਾਕਰੇ ਵਿਚ ਰਖ ਕੇ ਹੀ ਹੋ ਸਕਦੀ ਹੈ। ਇਕ ਨੂੰ ਸਮਝਣ ਲਈ ਦੂਸਰੇ ਨੂੰ ਸਮਝਣਾ ਜ਼ਰੂਰੀ ਹੈ।

ਜਦੋਂ ਮਨੁੱਖ ਨੇ ਆਪਣੀ ਮੁਢਲੀ ਅਵਸਥਾ ਤੋਂ ਉਪਰ ਉਠ ਕੇ ਸਭਯਜੀਵਨ ਬਿਤਾਉਣ ਦਾ ਜਤਨ ਕੀਤਾ ਤਾਂ ਉਸ ਨੂੰ ਅਨੇਕ ਕਠਨਾਈਆਂ ਦਾ ਸਾਮ੍ਹਣਾ ਕਰਨਾ ਪਿਆ। ਇਨ੍ਹਾਂ ਅਨੇਕ ਕਠਨਾਈਆਂ ਦਾ ਗਿਆਨ ਹੀ ਉਸ ਲਈ ਨਿਰੋਲ ਸਚਾਈ ਸੀ। ਇਨ੍ਹਾਂ ਕਠਨਾਈਆਂ ਵਿਚੋਂ ਵੱਡੀ ਕਠਨਾਈ ਮਨੁੱਖ ਦੇ ਟਾਕਰੇ ਤੇ ਕੁਦਰਤ ਦੀ ਅਪਾਰ ਤੇ ਬਲਵਾਨ ਸ਼ਕਤੀ ਸੀ। ਜਦੋਂ ਖੁਰਾਕ ਦੀ ਭਾਲ ਵਿਚ ਜਾਂ ਕਿਸੇ ਅਣਜਾਣੀ ਅਚਨਚੇਤ ਆਈ ਦੁਰਘਟਨਾ ਦਾ ਸਦਕਾ ਮਨੁੱਖ ਨੂੰ ਇਕ ਥਾਂ ਤੋਂ ਦੂਸਰੀ ਥਾਂ ਜਾਣਾ ਪਿਆ ਤਾਂ ਕੁਦਰਤੀ ਰੁਕਾਵਟਾਂ-ਪਹਾੜ, ਦਰਿਆ, ਜੰਗਲ, ਮੌਸਮਾਂ ਦੀ ਹੇਰਾ ਫੇਰੀ ਆਦਿ ਹੀ ਅਜਿਹਾ ਯਥਾਰਥ ਸਨ, ਜਿਹੜਾ ਕਿ ਮਨੁੱਖ ਲਈ ਸਾਰਿਆਂ ਤੋਂ ਵਡੀ ਸਮੱਸਿਆ ਸੀ। ਇਸ ਸਮਸਿਆ ਨੂੰ ਸਮਝਣਾ ਉਸ ਸਮੇਂ ਦੇ ਮਨੁੱਖ ਲਈ ਅਸੰਭਵ ਸੀ ਪਰ ਮਨੁੱਖੀ ਦਿਮਾਗ ਦੇ ਵਿਕਾਸ ਦੇ ਕਾਰਨ ਤੇ ਸਮਾਜਕ ਰਹਿਣੀ ਬਹਿਣੀ ਦਾ ਸਦਕਾ, ਵਿਸ਼ੇਸ਼ ਕਰਕੇ ਕਿਰਸਾਨੀ ਜੀਵਨ ਅਪਣਾਉਣ ਦੇ ਕਾਰਨ ਮਨੁੱਖੀ ਸੂਝ ਬੂਝ ਦਾ ਥੋੜਾ ਬਹੁਤਾ ਵਿਕਾਸ ਹੋ ਚੁਕਾ ਸੀ। ਯਥਾਰਥ ਨੂੰ ਭਾਲਣ ਦੀ ਰੁਚੀ ਨੂੰ ਵੀ ਏਸੇ ਵਿਕਸਤ ਸੂਝ ਬੂਝ ਦਾ ਸਹਾਰਾ ਲੈਣਾ ਪਿਆ। ਇਤਿਹਾਸ ਦੇ ਇਸ ਪੜਾ ਵਿਚ ਮਨੁੱਖੀ ਸੂਝ ਬੂਝ ਵਿਚ ਕਲਪਨਾ ਦਾ ਅੰਸ਼ ਵਧੇਰੇ ਸੀ। ਜਦੋਂ ਯਥਾਰਥ ਮਨੁੱਖ ਨੂੰ ਅਨੰਦਮਈ ਗੱਲਾਂ ਵਲ ਪ੍ਰੇਰਦਾ ਸੀ ਤਾਂ ਇਸ ਦਾ ਰੂਪ ਹੁੰਦਾ ਸੀ--ਕਾਵਿ-ਕਲਪਨਾ, ਸ਼ਿੰਗਾਰ-ਰਸ ਅਤੇ ਸੁਹਜ ਮਈ ਸ਼ਾਂਤ-ਰਸ, ਧਰਮ ਕਰਮ, ਮਿਥਿਹਾਸ, ਦੇਵ-ਗਾਥਾ ਅਤੇ ਦਰਸ਼ਨ ਏਸੇ ਬਿਰਤੀ ਦੇ ਦੂਸਰੇ ਰੂਪ ਹਨ। ਜਦੋਂ ਇਹ ਯਥਾਰਥ ਆਪਣੇ ਭੈ ਭਰੇ, ਵਿਨਾਸ਼ਕਾਰੀ ਅੰਸ਼ਾਂ ਦਾ ਸਦਕਾ, ਭੈ ਤੇ ਡਰ ਨੂੰ ਉਪਜਾਉਂਦਾ ਸੀ ਤਾਂ ਇਸ ਦਾ ਰੂਪ ਜਾਦੂ ਟੂਣੇ, ਅੰਧਵਿਸ਼ਵਾਸ਼, ਅਤੇ ਰੂਹ ਬਦਰੂਹ ਦੀ ਪੂਜਾ ਦਾ ਰੂਪ ਧਾਰ ਲੈਂਦਾ ਸੀ। ਇਕ ਗੱਲ ਜਿਸ ਨੂੰ ਹਮੇਸ਼ਾ ਨਜ਼ਰਾਂ ਅਗੇ ਰੱਖਣਾ ਚਾਹੀਦਾ ਹੈ, ਉਹ ਇਹ ਹੈ ਕਿ ਅਨੰਦਮਈ ਹੁਲਾਰੇ ਜਾਂ ਭੈ ਭਰੇ ਧਕੇ ਦੀ ਉਪਜ ਹਮੇਸ਼ਾ ਯਥਾਰਥ ਦੇ ਮੇਲ ਤੋਂ ਹੀ ਹੁੰਦੀ ਸੀ। ਸਮਾਜ ਦੀ ਆਰਥਕ, ਸਮਾਜਕ ਜਾਂ ਧਾਰਮਕ ਵੰਡ ਦਾ ਸਦਕਾ ਸਾਹਿਤ ਅੱਡ ਅੱਡ ਸਮੇਂ ਅੱਡ ਅੱਡ ਸ਼੍ਰੇਣੀਆਂ ਦਾ ਮੁਖੀ ਕਰਤੱਵ ਰਿਹਾ ਹੈ। ਜਦੋਂ ਭਾਰਤੀ ਤੇ ਬਦੇਸ਼ੀ ਸਮਾਜ ਵਿਚ ਧਰਮ ਦੀ ਪ੍ਰਧਾਨਤਾ ਸੀ ਤਾਂ ਸਾਹਿਤ ਦਾ ਕਰਤਾਰੀ ਕਿੱਤਾ ਸਾਧੂ ਸੰਤਾਂ, ਪਾਦਰੀਆਂ ਤੇ ਬ੍ਰਾਹਮਣਾਂ ਦੀ ਅਜਾਰਾਦਾਰੀ ਸਮਝਿਆ ਜਾਂਦਾ ਸੀ। ਘੱਟੋ ਘਟ ਉਸ ਸਮੇਂ ਧਾਰਮਕ ਸ਼੍ਰੇਣੀ ਦੇ ਲੋਕ ਹੀ ਇਸ ਕਿੱਤੇ ਵਿਚ ਮੁਖੀ ਸਨ। ਜੇ ਕਰ ਕਿਸੇ ਹੋਰ ਸ਼੍ਰੇਣੀ ਜਾਂ ਸਮਾਜਕ ਭਾਗ ਦਾ ਕੋਈ ਵਿਅਕਤੀ ਇਸ ਕਿੱਤੇ ਨੂੰ ਅਪਣਾਉਂਦਾ ਸੀ ਤਾਂ ਉਸ ਨੂੰ ਵੀ ਅਧਿਕਾਰ ਪ੍ਰਾਪਤ ਸ਼੍ਰੇਣੀ ਦਾ ਪਿਛਲਗ ਬਣਨਾ ਪੈਂਦਾ ਸੀ। ਇਸ ਕਾਰਨ ਜੀਵਨ ਦੇ ਯਥਾਰਥ ਨੂੰ ਸ਼੍ਰੇਣੀ-ਬਧ ਸਮਾਜ ਵਿਚ ਸ਼੍ਰੇਣੀ

ਹਿਤਾਂ ਦੀ ਰਾਖੀ ਲਈ, ਆਦਰਸ਼ਵਾਦ, ਅਧਿਆਤਮਵਾਦ, ਪਰ-ਯਥਾਰਥਵਾਦ ਆਦਿ ਦਾ ਰੂਪ ਧਾਰਨ ਕਰਨਾ ਪੈਂਦਾ ਸੀ। ਜ਼ਿੰਦਗੀ ਦੇ ਸੁੱਚੇ ਯਥਾਰਥ ਉਤੇ ਸ਼੍ਰੇਣੀ ਦਾ ਵਿਸ਼ੇਸ਼ ਮੂੰਹ-ਰੰਗ ਬੰਨ੍ਹ ਦਿਤਾ ਜਾਂਦਾ ਸੀ।

ਇਸ ਪਿਛੋਂ, ਉਦਯੋਗਿਕ ਕ੍ਰਾਂਤੀ ਦਾ ਸਦਕਾ ਮਹਾਜਨੀ ਸ਼੍ਰੇਣੀ ਦੀ ਪ੍ਰਧਾਨਤਾ ਹੋ ਗਈ। ਇਸ ਸ਼੍ਰੇਣੀ ਨੇ ਜੀਵਨ ਦੇ ਯਥਾਰਥ ਨੂੰ ਆਪਣਾ ਵਿਸ਼ੇਸ਼ ਮੂੰਹ-ਰੰਗ ਚਾੜ੍ਹ ਦਿਤਾ। ਮਹਾਜਨੀ ਜਾਂ ਜਾਗੀਰਦਾਰੀ ਪ੍ਰਬੰਧ ਵਿਚ ਯਥਾਰਥ ਨੂੰ ਸ਼੍ਰੇਣੀ-ਬਧ ਆਦਰਸ਼ਵਾਦ ਦਾ ਰੂਪ ਦਿਤਾ ਗਿਆ। ਮਹਾਜਨੀ ਸ਼੍ਰੇਣੀ ਦੀਆਂ ਸਫਲਤਾਵਾਂ ਨੇ ਪੂਰਬ ਤੇ ਪੱਛਮ ਦੇ ਬੰਦ ਦਰ ਖੋਲ੍ਹ ਦਿਤੇ ਅਤੇ ਇਸ ਸ਼੍ਰੇਣੀ ਦੇ ਮੁਖੀਆਂ ਨੇ ਇਨੀਆਂ ਜਿੱਤਾਂ ਪਰਾਪਤ ਕੀਤੀਆਂ ਕਿ ਇਨ੍ਹਾਂ ਦੇ ਅਪਣਾਏ ਆਦਰਸ਼ਵਾਦ ਨੂੰ ਰੋਮਾਂਚ-ਵਾਦ ਦੀ ਰੰਗਣ ਚੜ੍ਹ ਗਈ। ਇਸ ਪਿਛੋਂ ਇਤਿਹਾਸਕ ਕਾਰਨਾਂ ਕਰਕੇ ਮਹਾਜਨੀ ਸਮਾਜ ਤੇ ਜਾਗੀਰਦਾਰੀ ਦਾ ਪਤਨ ਦੁਨੀਆਂ ਦੇ ਅਨੇਕ ਭਾਗਾਂ ਵਿਚ, ਵਿਸ਼ੇਸ਼ ਕਰਕੇ ਯੂਰਪ ਵਿਚ, ਹੋਇਆ ਅਤੇ ਜਿਸ ਵਿਅਕਤੀ ਨੇ ਗਿਰ ਰਹੇ ਮਹਾਜਨੀ ਪ੍ਰਬੰਧ ਹੇਠੋਂ ਭਾਵਾਂ ਤੇ ਹੁੰਮ੍ਹਣੇ ਪਿੱਛੇ ਉਹ ਸੀ ਕਾਰਲ ਮਾਰਕਸ। ਕਾਰਲ ਮਾਰਕਸ ਦੀ ਪੁਸਤਕ "ਪੂੰਜੀ" ਨੇ ਸਮਾਜ ਦੇ ਵਿਕਾਸ ਬਾਰੇ ਅਤੇ ਸਮਾਜ ਵਿਚ ਵਿਚਰ ਰਹੀਆਂ ਸ਼੍ਰੇਣੀਆਂ ਦੇ ਆਪਸੀ ਸਬੰਧ ਬਾਰੇ ਇਕ ਨਵਾਂ ਦ੍ਰਿਸ਼ਟੀ-ਕੋਣ ਪੇਸ਼ ਕੀਤਾ। ਇਹ ਦ੍ਰਿਸ਼ਟੀ-ਕੋਣ, ਜੀਵਨ ਦੀ ਇਕ ਨਿਗਰ ਸਚਾਈ, ਇਕ ਠੋਸ ਯਥਾਰਥ ਉਤੇ ਨਿਰਭਰ ਸੀ। ਸਾਰੇ ਸਮਾਜਕ ਰਿਸ਼ਤਿਆਂ ਤੇ ਸਬੰਧਾਂ ਦੀ ਆਧਾਰ ਸ਼ਿਲਾ ਉਪਜ ਦਾ ਉਦਯੋਗਿਕ ਢੰਗ ਹੈ। ਇਸ ਪਿੱਛੋਂ ਮਨੁੱਖੀ ਜੀਵਨ ਵਿਚ ਬੜੀਆਂ ਤਬਦੀਲੀਆਂ ਆਈਆਂ ਅਤੇ ਸਮਾਜਕ ਯਥਾਰਥਵਾਦ ਦੇ ਮੂੰਹ ਤੋਂ ਆਦਰਸ਼ਵਾਦ ਅਤੇ ਰੋਮਾਂਚਵਾਦ ਜਾਂ ਅਧਿਆਤਮਵਾਦ ਦੇ ਮੂੰਹ-ਰੰਗ ਉਤਾਰੇ ਗਏ। ਪੁਰਾਣੇ ਅਧਿਕਾਰਾਂ ਦੇ ਧਾਰਨੀ ਲੋਕਾਂ ਅਤੇ ਸ਼੍ਰੇਣੀਆਂ ਨੇ ਜੀਵਨ ਬਾਰੇ ਇਸ ਨਵੇਂ ਯਥਾਰਥ ਨੂੰ ਮੰਨਣ ਤੋਂ ਇਨਕਾਰ ਕਰ ਦਿਤਾ, ਅਤੇ ਉਨ੍ਹਾਂ ਨੇ ਪੁਰਾਣੇ ਗੁੰਥਾਂ ਦੀ ਦੁਹਾਈ ਦੇ ਕੇ ਆਦਰਸ਼-ਵਾਦ, ਅਧਿਆਤਮਵਾਦ ਅਤੇ ਰੋਮਾਂਚਵਾਦ ਨੂੰ ਹੀ ਸਹੀ ਤੇ ਠੀਕ ਰੁਚੀਆਂ ਦੱਸਣ ਦਾ ਜਤਨ ਕੀਤਾ ਪਰ ਮਾਰਕਸ ਦੀ ਵੰਗਾਰ ਨੂੰ ਬਹੁਤ ਘਟ ਲੋਕ ਭੁਠਲਾ ਸਕਦੇ ਸਨ।

ਇਸ ਤਰ੍ਹਾਂ ਜੀਵਨ ਵਿਚ ਅਨੇਕਾਂ ਇਤਿਹਾਸਕ ਪਰ-ਤਾਵਿਆਂ ਪਿਛੋਂ ਯਥਾਰਥਵਾਦ ਦਾ ਬੋਲ ਬਾਲਾ ਹੋਇਆ ਅਤੇ ਯਥਾਰਥਵਾਦ ਆਧੁਨਿਕ ਕਾਲ ਦੀ ਸਾਰਿਆਂ ਤੋਂ ਬਲਵਾਨ ਰੁਚੀ ਸਿਧ ਹੋਇਆ।

ਜਦੋਂ ੧੯੧੭ ਦਾ ਰੂਸੀ ਇਨਕਲਾਬ ਵਾਪਰਿਆ ਤਾਂ ਮਾਰਕਸ ਦੇ ਵਿਚਾਰਾਂ ਦੀ ਸਿਧਾਂਤਕ ਤੇ ਅਮਲੀ ਪਰਖ ਦਾ ਮੌਕਾ ਵੀ ਆਇਆ। ਦੁਨੀਆ ਦੇ ਬਹੁਤ ਸਾਰੇ ਸਾਹਿਤਕਾਰਾਂ ਨੇ ਇਸ ਕ੍ਰਾਂਤੀ ਤੋਂ ਪ੍ਰੇਰਣਾ ਲਈ ਤੇ ਉਹ ਆਦਰਸ਼ਵਾਦ, ਅਧਿਆਤਮਵਾਦ ਅਤੇ ਰੋਮਾਂਚਵਾਦ ਆਦਿ ਨੂੰ ਤਿਆਗ ਕੇ ਇਸ ਵਲ ਪ੍ਰੇਰੇ ਗਏ। ਇਨ੍ਹਾਂ ਸਾਹਿਤਕਾਰਾਂ ਨੇ ਇਸ ਰੁਚੀ ਨੂੰ ਪੂਰਨ ਰੂਪ ਵਿਚ ਅਪਣਾ ਲਿਆ। ਉਹ ਸਮਾਜ-ਵਾਦੀ ਯਥਾਰਥਵਾਦ ਦੇ ਅਨੁਯਾਈ ਅਖਵਾਏ ਪਰ ਅਜਿਹਾ ਯਥਾਰਥਵਾਦ ਸਮਾਜਵਾਦੀ ਸਮਾਜ ਤੋਂ ਬਾਹਰ ਸੰਭਵ ਨਹੀਂ। ਇਸ ਕਾਰਣ, ਰੂਸ ਤੋਂ ਬਾਹਰ, ਜਿਹੜੇ ਸਾਹਿਤਕਾਰ ਇਸ ਰੁਚੀ ਨੂੰ ਅਪਣਾਉਂਦੇ ਹਨ, ਉਹ ਆਪਣੇ ਸਾਹਿਤ ਵਿਚ ਇਸਦਾ ਨਿਰੋਲ ਰੂਪ ਅਪਣਾਉਣ ਦੀ ਥਾਂ, ਇਸ ਲਈ ਕੇਵਲ ਇਕ ਲੋਚਾ ਹੀ ਪ੍ਰਗਟ ਕਰਦੇ ਹਨ। ਜਦੋਂ ਉਹ ਆਪਣੇ ਆਪਣੇ ਸਮਾਜਕ ਜੀਵਨ ਦੇ ਯਥਾਰਥ ਨੂੰ ਇਸ ਦੇ ਅਨੁਕੂਲ ਨਹੀਂ ਵੇਖਦੇ ਤਾਂ ਵਿਰੋਧੀ ਅਤੇ ਭੰਡੀ ਤੇ ਮਜਬੂਰ ਹੋ ਜਾਂਦੇ ਹਨ। ਰੂਸ ਤੋਂ ਬਾਹਰ, ਜਿਥੇ ਕਿ ਸਮਾਜਵਾਦ ਸਮਾਜ ਦਾ ਪੂਰਨ ਰੂਪ ਵਿਚ ਭਾਗ ਨਹੀਂ ਬਣਿਆ, ਧਰਮ ਕਰਮ, ਮਹਾਜਨੀ ਪ੍ਰਬੰਧ ਦਾ ਜਾਗੀਰਦਾਰੀ ਪ੍ਰਬੰਧ ਦੇ ਅਨੁਯਾਈ ਪੁਰਾਣੀ ਲਕੀਰ ਦੇ ਫਕੀਰ ਹਨ ਅਤੇ ਪਤਨਮੁਖ ਸ਼੍ਰੇਣੀਆਂ ਵਿਚ ਪ੍ਰਾਚੀਨ ਜਾਂ ਮਧਕਾਲੀਨ ਰੁਚੀਆਂ ਹਾਲੇ ਵੀ ਪ੍ਰਧਾਨ ਹਨ।

ਉਪਰੋਕਤ ਵਿਚਾਰਾਂ ਦੀ ਵਿਆਖਿਆ ਪੰਜਾਬੀ ਸਾਹਿਤ ਤੋਂ ਉਦਾਹਰਨ ਲੈ ਕੇ ਕੀਤੀ ਜਾ ਸਕਦੀ ਹੈ। ਪੂਰਵ ਨਾਨਕ ਅਤੇ ਨਾਨਕ ਕਾਲ ਵਿਚ ਸਾਹਿਤ ਵਧੇਰੇ ਕਰਕੇ ਅਧਿਆਤਮਕ ਰੰਗਣ ਵਾਲਾ ਹੈ, ਕਿਉਂਕਿ ਸਮਾਜ ਵਿਚ ਜਾਂ ਤਾਂ ਧਾਰਮਕ ਸ਼੍ਰੇਣੀ ਦੀ ਪ੍ਰਧਾਨਤਾ ਹੈ, ਜਾਂ ਬਦੇਸ਼ੀ ਜਾਗੀਰਦਾਰੀ ਸ਼੍ਰੇਣੀ ਵਿਰੁਧ ਧਰਮ ਹੀ ਇਕੋ ਇਕ ਆਸਰਾ ਹੈ। ਗੁਰਬਾਣੀ ਇਸ ਗੱਲ ਦੀ ਲਖਾਇਕ ਹੈ। ਮੁਗਲ ਕਾਲ ਵਿਚ ਜਦੋਂ ਭਾਰਤੀ ਲੋਕ ਵੀ ਸ਼ਾਸਨ ਕਰ ਰਹੀ ਜਾਗੀਰਦਾਰ ਸ਼੍ਰੇਣੀ ਦੇ ਭਾਈਵਾਲ ਬਣ ਜਾਂਦੇ ਹਨ ਤਾਂ ਅਧਿਆਤਮਵਾਦ ਦੀ ਥਾਂ ਰੋਮਾਂਚਵਾਦ ਦੀ ਰੁਚੀ ਪ੍ਰਧਾਨ ਹੋ ਜਾਂਦੀ ਹੈ। ਪੰਜਾਬੀ ਸਾਹਿਤ ਦਾ ਕਿੱਸਾ ਕਾਵਿ ਇਸ ਗੱਲ ਦਾ ਲਖਾਇਕ ਹੈ। ਅੰਗਰੇਜ਼ਾਂ ਦੇ ਆਉਣ ਨਾਲ, ਭਾਰਤ ਵਿਚ, ਮਹਾਜਨੀ ਸਮਾਜ ਪ੍ਰਬੰਧ ਦਾ ਪ੍ਰਵੇਸ਼ ਹੁੰਦਾ ਹੈ ਤਾਂ ਸਾਹਿਤ ਇਸ ਸ਼੍ਰੇਣੀ ਦੇ ਲਾਭ ਹਾਨ ਨੂੰ ਪ੍ਰਤਿ-ਬਿੰਬਤ ਕਰਦਾ ਹੈ, ਕਿਉਂਕਿ ਬਦੇਸ਼ੀ ਨਾਲ ਘ੍ਰਿਣਾ ਕਾਇਮ ਹੈ, ਇਸ ਲਈ ਧਾਰਮਿਕ ਓਟ ਤੇ ਟੇਕ ਕਾਇਮ ਰਹਿੰਦੀ ਹੈ।

ਪਿਛੋਂ ਜਦੋਂ ਰੂਸੀ ਕ੍ਰਾਂਤੀ ਤੇ ਕੌਮੀ ਅੰਦੋਲਨ ਦਾ ਸਦਕਾ ਲੋਕ ਸ਼ਕਤੀ ਵਧਦੀ ਹੈ ਤਾਂ ਯਥਾਰਥਵਾਦ ਪਰਧਾਨ ਹੋ ਜਾਂਦਾ ਹੈ। ਹਾਲੇ ਆਜ਼ਾਦੀ ਦੀ ਪਰਾਪਤੀ ਪਿਛੋਂ ਵੀ ਭਾਰਤ ਵਿਚ ਸਮਾਜਵਾਦ ਪੂਰਨ ਰੂਪ ਵਿਚ ਨਹੀਂ ਉਪਜਿਆ। ਇਸ ਕਾਰਣ ਜਿਸ ਤਰ੍ਹਾਂ ਪਹਿਲਾਂ ਦੱਸਿਆ ਹੈ ਇਹ ਯਥਾਰਥਵਾਦ ਉਸਾਰੂ ਹੋਣ ਦੀ ਥਾਂ ਢਾਊ, ਨਿਖੇਧੀ ਕਰਨ ਵਾਲਾ ਤੇ ਭੰਡਣੀ ਹੈ। ਜਿਨ੍ਹਾਂ ਸਾਹਿਤਕਾਰਾਂ ਨੂੰ ਸਮਾਜਵਾਦ ਦੀ ਅੰਤਮ ਜਿਤ ਵਿਚ ਪੂਰਨ ਵਿਸ਼ਵਾਸ਼ ਹੈ, ਉਨ੍ਹਾਂ ਦੀਆਂ ਰਚਨਾਵਾਂ ਵਿਚ ਇਕ ਨਵੇਂ ਢੰਗ ਦੇ ਯਥਾਰਥਕ ਆਦਰਸ਼-ਵਾਦ ਦੀ ਝਲਕ ਹੈ। ਜਦੋਂ ਰੂਸ ਨੇ ਸਾਮਰਾਜੀ ਦੁਨੀਆ ਦੀ ਦੁਸ਼ਮਣੀ ਸਹੇੜ ਕੇ ਵੀ ਚੰਨ ਤੀਕ ਪਹੁੰਚਣ ਦਾ ਰਾਹ ਲਭ ਲਿਆ ਤਾਂ ਲੋਕਾਂ ਨੇ ਇਸ ਨੂੰ ਸਮਾਜਵਾਦ ਦੀ ਸਫਲਤਾ ਦਾ ਪ੍ਰਤੀਕ ਸਮਝਣ ਦੀ ਥਾਂ ਰੂਸੀ ਕੌਮ ਦੀ ਜਿਤ ਸਮਝੀ। ਇਸ ਤੋਂ ਛੁਟ ਹਿਟਲਰ ਸ਼ਾਹੀ ਵਿਰੁਧ ਰੂਸੀ ਵੀਰਾਂ ਦੇ ਸੰਗਰਾਮ ਨੇ ਰਾਸ਼ਟਰਵਾਦ ਦੀ ਭਾਵਨਾ ਨੂੰ ਪਹਿਲਾਂ ਹੀ ਟੁੰਬਿਆ ਸੀ। ਸਾਡੇ ਆਪਣੇ ਦੇਸ਼ ਵਿਚ ਗਾਂਧੀ ਉਪਾਸਨਾ ਅਤੇ ਨਿਰਪਖ ਪੰਚ ਸ਼ੀਲੀ ਰਾਜਸੀ ਵਿਚਾਰ ਧਾਰਾ ਨੇ ਰਾਸ਼ਟਰਵਾਦੀ ਰੁਚੀਆਂ ਨੂੰ ਬਹੁਤਾ ਨਹੀਂ ਉਘਾੜਿਆ। ਇਸ ਦਾ ਵਡਾ ਕਾਰਨ ਇਹ ਹੈ ਕਿ ਸਾਡੇ ਦੇਸ਼ ਦੀ ਰਾਜ ਕ੍ਰਾਂਤੀ, ਅਸਲ ਵਿਚ ਗਭਲੇ ਮਹਾਜਨੀ ਲੋਕਾਂ ਦੀ ਅਗਵਾਈ ਵਿਚ ਹੋਈ। ਇਹ ਲੋਕ ਪੁਰਾਣੇ ਆਦਰਸ਼ਵਾਦ ਤੇ ਰੋਮਾਂਚ-ਵਾਦ ਤੋਂ ਆਪਣਾ ਪਿੱਛਾ ਨਹੀਂ ਛੁਡਾ ਸਕੇ। ਚੇਤਨ ਸਾਹਿਤ-ਕਾਰ ਹਮੇਸ਼ਾ ਆਪਣੇ ਨਿਜੀ ਲਾਭ ਜਾਂ ਦੇਸ਼ ਦੀਆਂ ਭੂਗੋਲਿਕ ਹੱਦਾਂ ਤੋਂ ਪਰੇ ਵੇਖਦੇ ਹਨ ਅਤੇ ਸਾਡੇ ਸਾਹਿਤਕਾਰਾਂ ਦੀਆਂ ਕਿਰਤਾਂ ਵਿਚ ਵੀ ਸਮਾਜਵਾਦੀ ਯਥਾਰਥਵਾਦ ਪ੍ਰਧਾਨ ਹੈ। ਸੇਖੋਂ, ਜਸਵੰਤ ਸਿੰਘ ਕੰਵਲ, ਹਰੀ ਸਿੰਘ ਦਿਲਬਰ, ਗਾਰਗੀ ਅਤੇ ਮੋਹਨ ਸਿੰਘ ਦੀਆਂ ਰਚਨਾਵਾਂ ਤੋਂ ਇਹ ਸੁਪ੍ਰਸਿੱਧ ਹੈ। ਇਸ ਲੇਖ ਦਾ ਲੇਖਕ ਵੀ ਇਨ੍ਹਾਂ ਵਿਚਾਰਾਂ ਦਾ ਧਾਰਨੀ ਹੈ।

———

## ਮੂਲ ਸਚਿਆਈਆਂ

"ਕੋਈ ਵੀ ਮੂਲ ਸਚਿਆਈ ਦੋ ਜਾਂ ਤਿੰਨ ਚੰਗੀਆਂ ਗਵਾਹੀਆਂ ਨਾਲ ਵਧੇਰੇ ਸਿੱਧ ਕੀਤੀ ਜਾ ਸਕਦੀ ਹੈ ਬਜਾਇ ਇਸਦੇ ਕਿ ਹਜ਼ਾਰ ਦਲੀਲਾਂ ਪੇਸ਼ ਕੀਤੀਆਂ ਜਾਣ।"

(ਅਮਰਸਨ)

# ਪੰਜਾਬੀ ਸਾਹਿਤ ਨੂੰ ਈਸਾਈ ਮਿਸ਼ਨਰੀਆਂ ਦੀ ਦੇਣ

ਰਾਮ ਸਿੰਘ ਬੱਠਾ

ਅੰਗਰੇਜ਼ਾਂ ਦੀ ਆਮਦ ਨਾਲ ਭਾਰਤ ਵਿਚ ਕਈ ਵਿਸ਼ੇਸ਼ ਕੰਮਾਂ ਦਾ ਮੁਢ ਬੱਝਦਾ ਹੈ ਅਤੇ ਇਹ ਸਮਝੀ ਵਿਚਾਰੀ ਗੱਲ ਹੈ ਪਈ ੧੮ਵੀਂ ਸਦੀ ਦੇ ਅੰਤ ਤੱਕ ਅੰਗਰੇਜ਼ ਹਕੂਮਤ ਪੱਕੇ ਪੈਰਾਂ ਤੇ ਖੜੀ ਹੋ ਚੁੱਕੀ ਸੀ। ਅੱਗ ਨੂੰ ਆਈ ਹੀ ਘਰ ਵਾਲੀ ਬਣ ਬੈਠੀ ਸੀ। ਇਸ ਤਰ੍ਹਾਂ ਇਹੋ ਜੇਹੇ ਘਰ ਵਿਚ ਆਕੇ ਇਹ ਜ਼ਰੂਰੀ ਸੀ ਕਿ ਇਸ ਨੂੰ ਹੋਰ ਪੱਕੀ ਤਰ੍ਹਾਂ ਆਪਣਾ ਬਣਾਉਣ ਲਈ ਕਈ ਹੋਰ ਹੀਲੇ ਕੀਤੇ ਜਾਂਦੇ। ਇਸ ਖਿਆਲ ਨੂੰ ਮੁਖ ਰਖਦੇ ਹੋਏ, ਉਨ੍ਹਾਂ ਨੇ ਈਸਾਈ ਧਰਮ ਨੂੰ ਭਾਰਤ ਵਿਚ ਫੈਲਾਉਣ ਲਈ ਯਤਨ ਕਰਨੇ ਅਰੰਭੇ। ਸ਼ਾਇਦ ਉਨ੍ਹਾਂ ਨੂੰ ਭਰੋਸਾ ਸੀ ਕਿ ਜਿਸ ਤਰ੍ਹਾਂ ਅਸੀਂ ਰਾਜਸੀ ਤਾਕਤ ਸਥਾਪਤ ਕਰਨ ਵਿਚ ਬਹੁਤ ਛੇਤੀ ਸਫਲ ਹੋ ਗਏ ਹਾਂ, ਇਸ ਤਰ੍ਹਾਂ ਹੀ ਅਪਣੇ ਧਰਮ ਨੂੰ ਪਰਚਾਰਨ ਵਿਚ ਸਫਲ ਹੋ ਸਕਾਂਗੇ। ਪਰ ਭਾਰਤੀਆਂ ਦੀ ਧਾਰਮਿਕ ਸ਼ਕਤੀ ਸ਼ਾਇਦ ਉਨ੍ਹਾਂ ਦੇ ਅੰਦਾਜ਼ੇ ਵਿਚ ਨਾ ਆ ਸਕੀ ਹੋਵੇ। ਜਿਸ ਸ਼ਕਤੀ ਉਤੇ ਉਨ੍ਹਾਂ ਲਈ ਕਾਬੂ ਪਾਉਣਾ ਅੰਤ ਤੱਕ ਅਸੰਭਵ ਹੀ ਰਿਹਾ ਹੈ। ਪਰ ਇਸੇ ਖਿਆਲ ਨੂੰ ਮੁਖ ਰਖਦੇ ਹੋਏ ਇੰਗਲੈਂਡ ਤੋਂ ਪ੍ਰਚਾਰਕ ਸੱਦੇ ਗਏ। ਧਰਮ ਪ੍ਰਚਾਰ ਤੇ ਹੋਰ ਕੰਮਾਂ ਦੇ ਨਾਲ ਨਾਲ ਈਸਾਈ ਮਿਸ਼ਨ ਵਾਲਿਆਂ ਭਾਰਤੀਆਂ ਦੀ ਸਾਹਿਤਕ ਸੇਵਾ ਵੀ ਕੀਤੀ ਹੈ। ਹੋਰ ਅਨੇਕ ਵਿਸ਼ਿਆਂ ਵਾਂਗ ਇਸ ਸਾਹਿਤਕ ਸੇਵਾ ਦਾ ਵਿਸ਼ਾ ਵੀ ਖੋਜ ਦੀ ਮੰਗ ਕਰਦਾ ਹੈ।

ਈਸਾਈ ਮਿਸ਼ਨ ਦੀ ਸਥਾਪਤੀ ਦਾ ਕੇਂਦਰ ਕਲਕੱਤਾ ਹੀ ਰਿਹਾ ਹੈ। ਉਸ ਮਿਸ਼ਨ ਦੇ ਨਿਸ਼ਾਨ ਅਜ ਕਲ ਸੀਰਾਮ ਪੁਰ ਮਿਸ਼ਨ ਕਾਲਿਜ ਵਿਚ ਮਿਲਦੇ ਹਨ। ਜਿਥੇ ਕਿ ਹੋਰ ਤਰ੍ਹਾਂ ਦੀਆਂ ਵਿਦਿਅਕ ਡਿਗਰੀਆਂ ਦੇਣ ਦੇ ਨਾਲ ਨਾਲ ਈਸਾਈ ਧਰਮ ਦੇ ਪ੍ਰਚਾਰ ਤੇ ਦਰਸ਼ਨ ਦੀਆਂ ਵਿਦਿਅਕ ਡਿਗਰੀਆਂ ਵੀ ਦਿੱਤੀਆਂ ਜਾਂਦੀਆਂ ਹਨ। ਸੀਰਾਮ ਪੁਰ (ਕਲਕੱਤਾ ਨੇੜੇ) ਈਸਾਈ ਮਿਸ਼ਨ ਦਾ ਪਹਿਲਾ ਕੇਂਦਰ ਸੀ। ਭਾਰਤ ਵਿਚ ਹੋਰ ਬਹੁਤ ਥਾਵਾਂ ਤੇ ਵੀ ਵੱਖ ਵਖ ਕੇਂਦਰ ਚਲ ਰਹੇ ਹਨ। ਪੰਜਾਬ ਨੂੰ ਲੈਂਦੇ ਹੋਏ ਹੀ ਕਿਹਾ ਜਾ ਸਕਦਾ ਹੈ ਕਿ ਅਜ ਕਲ੍ਹ ਜਿਹੜਾ ਮਿਸ਼ਨ ਏਥੇ ਕੰਮ ਕਰ ਰਿਹਾ ਹੈ ਉਹ ਤਿੰਨ ਵੱਖ ਵੱਖ ਮਿਸ਼ਨਾਂ ਦੀ ਸੰਗਠਤ ਰੂਪ ਹੈ। ਇਸ ਨੂੰ 'ਯੂਨਾਈ-ਟਿਡ ਚਰਚ ਆਫ਼ ਨਾਰਦਰਨ ਇੰਡੀਆ' ਦਾ ਨਾਂ ਦਿੱਤਾ ਗਿਆ ਹੈ। ਸੰਗਠਤ ਮਿਸ਼ਨ ਇਹ ਹਨ :

੧. ਬੈਪਟਿਸਟ ਸੁਸਾਇਟੀ, ਲੰਡਨ, ਵਾਲਾ ਮਿਸ਼ਨ, ਪਹਿਲਾ ਕੇਂਦਰ ਸੀਰਾਮ ਪੁਰ।

੨. ਪਰੈਸਬੀਟੇਰੀਅਨ ਚਰਚ ਆਫ਼ ਅਮਰੀਕਾ ਵਾਲਾ ਮਿਸ਼ਨ, ਪਹਿਲਾ ਕੇਂਦਰ ਲੁਧਿਆਣਾ।

(ਇਸ ਨੂੰ ਛੇਤੀ ਹੀ ਵੈਸਟਰਨ ਫਾਰਿਨ ਮਿਸ਼ਨਰੀ ਸੁਸਾਇਟੀ ਨਾਲ ਸਬੰਧਤ ਕਰ ਦਿਤਾ ਗਿਆ ਸੀ।)

੩. ਨੀਊਜ਼ੀਲੈਂਡ ਵਾਲਿਆਂ ਦਾ ਮਿਸ਼ਨ, ਪਹਿਲਾ ਕੇਂਦਰ ਜਗਾਧਰੀ। ਇਨ੍ਹਾਂ ਦਾ ਇਤਿਹਾਸਕ ਪਰੇਕਰਣ ਤੇ ਕੰਮਾਂ ਦਾ ਵੇਰਵਾ ਅੱਗੇ ਚਲ ਕੇ ਆਵੇਗਾ।

ਇਹ ਗੱਲ ਸਹਿਜੇ ਹੀ ਅਨੁਭਵ ਕੀਤੀ ਜਾ ਸਕਦੀ ਹੈ ਕਿ ਜਦ ਅਸੀਂ ਕਿਸੇ ਇਹੋ ਜਹੀ ਜਨਤਾ ਵਿਚ ਆਉਣਾ ਹੁੰਦਾ ਹੈ ਜੋ ਕਿ ਹਰ ਪੱਖੋਂ ਓਪਰੀ ਹੋਵੇ ਪਰ ਜਿਸ ਨੂੰ ਅਸੀਂ ਕੁਝ ਦੱਸਣਾ ਹੋਵੇ ਤਾਂ ਜ਼ਰੂਰੀ ਹੈ ਕਿ ਅਸੀਂ ਉਸ ਬਾਰੇ ਬਹੁਤ ਕੁਝ ਸਿਖੀਏ। ਉਸ ਦੀ ਬੋਲੀ, ਰਹਿਣੀ-ਬਹਿਣੀ, ਰਸਮੋਂ ਰਿਵਾਜ ਆਦਿ ਬਹੁਤ ਕੁਝ ਸਿਖਣਾ ਪੈਂਦਾ ਹੈ। ਇਸਾਈ ਮਿਸ਼ਨ ਵਾਲਿਆਂ ਨੂੰ ਇਸ ਸਭ ਕੁਝ ਦਾ ਅਨੁਭਵ ਸੀ। ਉਹ ਦੁਨੀਆ ਨੂੰ ਇਕ ਇਹੋ ਜਿਹੀ ਚੀਜ਼ ਦੇ ਰਹੇ ਸਨ ਜਿਸ ਨੂੰ ਕਿ ਉਹ The Sermon for all the world ਦੇ ਨਾਂ ਨਾਲ ਸਤਿਕਾਰਦੇ ਹਨ। ਇਹ ਵਾਕ (sermon) ਉਨ੍ਹਾਂ ਦਾ ਧਰਮ ਸੀ, ਜਿਸ ਨੂੰ ਪਰਚਾਰਨ ਲਗਿਆਂ ਉਨ੍ਹਾਂ ਤੋਂ ਹੋਰ ਕੰਮਾਂ ਨਾਲ ਨਾਲ ਸਾਹਿਤਕ ਖੇਤਰ ਵਿਚ ਵੀ ਬੜਾ ਕੁਝ ਹੋ ਗਿਆ ਸੀ।

ਇਥੇ ਇਕ ਗੱਲ ਹੋਰ ਪੰਜਾਬੀ ਜਗਤ ਦੇ ਧਿਆਨ ਰੱਖਣ ਯੋਗ ਹੈ ਕਿ ਜਦ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ 'ਆਪਣੇ ਪੈਰ ਭਾਰਤ ਦੇ ਉਤਰ ਪਛਮੀ ਇਲਾਕੇ ਵਿਚ ਜਮਾ ਰਿਹਾ ਸੀ ਤਾਂ ਈਸਾਈ ਮਿਸ਼ਨ ਦੇ ਸੰਚਾਲਕ ਕਲਕੱਤੇ ਵਿਚ ਆਪਣੇ ਪੈਰ ਜਮਾ ਰਹੇ ਸਨ। ਐਡੀ ਦੂਰੀ ਤੇ ਬੈਠੇ ਇਨ੍ਹਾਂ ਪਰਚਾਰਕਾਂ ਦੇ ਦਿਲਾਂ ਵਿਚ ਵੀ, ਇਹ ਪੰਜਾਬੀ ਹਕੂਮਤ ਉਵੇਂ ਖਟਕ ਰਹੀ ਸੀ ਜਿਵੇਂ ਕਿ ਰਾਜਸੀ ਕਾਰਿੰਦਿਆਂ ਦੇ ਦਿਲਾਂ ਵਿਚ। ਇਹ ਉਹ ਤਾਕਤ ਸੀ ਜਿਸ ਨੇ ਕਿ ਅੰਗਰੇਜ਼ਾਂ ਦੀ ਸੁਹਾਗਾ ਫੇਰੂ ਤਾਕਤ ਨੂੰ ਠੱਲ੍ਹ ਹੀ ਨਹੀਂ

ਪਾਇਆ ਸੀ ਸਗੋਂ ਆਪਣੇ ਵਲੋਂ ਭਰ ਵੀ ਪਾ ਦਿਤਾ ਸੀ। ਇਤਿਹਾਸ ਅਜ ਇਹ ਦੱਸ ਰਿਹਾ ਹੈ ਕਿ ਜਦੋਂ ਰਣਜੀਤ ਸਿੰਘ ਮਹਾਰਾਜਾ ਬਣ ਰਿਹਾ ਸੀ ਤਾਂ ਪੰਜਾਬੀ ਬੋਲੀ ਤੇ ਗੁਰਮੁਖੀ ਲਿੱਪੀ ਬਦੇਸ਼ੀਆਂ ਦੇ ਹੱਥਾਂ ਵਿਚ ਇਕ ਇਹੋ ਜਿਹਾ ਸ਼ਸਤਰ ਬਣਕੇ ਤਿਆਰ ਹੋ ਰਹੀ ਸੀ ਜਿਸਦੇ ਸਹਾਰੇ ਕਿ ਉਹ ਬਦੇਸ਼ੀ ਪੰਜਾਬ ਨੂੰ ਹੜੱਪਣ ਦੀਆਂ ਚਾਲਾਂ ਚੱਲ ਰਹੇ ਸਨ। ਪਰ ਇਸ ਤਰ੍ਹਾਂ ਹੀ ਅਚਾਨਕ ਇਸ ਬੋਲੀ ਨੂੰ ਵੱਡੀ ਮਹੱਤਤਾ ਵੀ ਪਰਦਾਨ ਹੋ ਗਈ ਸੀ। ੧੭੯੯ ਵਿਚ ਰਣਜੀਤ ਸਿੰਘ ਨੇ ਆਪਣਾ ਰਾਜ ਸਥਾਪਤ ਕੀਤਾ ਅਤੇ ੧੭੯੯ ਵਿਚ ਹੀ ਵਿਲੀਅਮ ਕੇਰੀ ਨੇ ਆਪਣਾ ਮਿਸ਼ਨ। ਇਸ ਤਰ੍ਹਾਂ ਹੀ ੧੮੦੬ ਵਿਚ ਰਣਜੀਤ ਸਿੰਘ ਨਾਲ ਪਹਿਲੀ ਸੰਧੀ ਅੰਗਰੇਜ਼ਾਂ ਦੀ ਹੋਈ ਜਦ ਕਿ ਉਨ੍ਹਾਂ ਨੂੰ ਰੂਸ ਤੇ ਕਾਬਲ ਦੇ ਅਮੀਰ ਸ਼ਾਹ ਜ਼ਮਨ ਤੋਂ ਹਮਲੇ ਦਾ ਖਤਰਾ ਸੀ। ਇਸ ਸਮੇਂ ਮਰਹੱਟਾ ਜਸਵੰਤ ਰਾਓ ਹੁਲਕਰ ਵੀ ਰਣਜੀਤ ਸਿੰਘ ਪਾਸ ਹੀ ਸੀ ਜੋ ਕਿ ਤੀਜੀ ਮਰਹੱਟਾ ਜੰਗ ਵਿਚੋਂ ਨੱਸ ਆਇਆ ਸੀ। ਜਦ ਰਣਜੀਤ ਸਿੰਘ ਨੇ ਇਹੋ ਜਿਹੀ ਤਾਕਤ ਫੜ ਲਈ ਸੀ ਜਿਸ ਤੋਂ ਕਿ ਅੰਗਰੇਜ਼ਾਂ ਨੂੰ ਬਹੁਤ ਵਡੇ ਖਤਰੇ ਦਾ ਭੈ ਸੀ, ਈਸਾਈ ਮਿਸ਼ਨ ਵਾਲੇ ਇਸ ਸਮੇਂ ਗੁਰਮੁਖੀ ਲਿੱਪੀ ਦਾ ਛਾਪੇਖਾਨਾ ਤਿਆਰ ਕਰ ਰਹੇ ਸਨ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ੧੮੦੯ ਵਾਲੀ ਸੰਧੀ ਤਕ ਗੁਰਮੁਖੀ ਛਾਪੇਖਾਨਾ ਤਿਆਰ ਹੋ ਚੁਕਿਆ ਸੀ। ਇਸ ਤੋਂ ਪਿਛਲੀਆਂ ਕਈ ਇਕ ਗਵਾਹੀਆਂ ਵੀ ਇਹੋ ਜਿਹੀਆਂ ਮਿਲਦੀਆਂ ਹਨ ਜਿਨ੍ਹਾਂ ਤੋਂ ਇਹ ਭਲੀ ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਅੰਗਰੇਜ਼ਾਂ ਦੇ ਦਿਲਾਂ ਵਿਚ ਇਹ ਰਾਜ ਬੁਰੀ ਤਰ੍ਹਾਂ ਖਟਕ ਰਿਹਾ ਸੀ। ਇਸੇ ਕਰਕੇ ਉਨ੍ਹਾਂ ਨੇ Cis-Satlej States ਨੂੰ ਆਪਣੇ ਪੱਖ ਵਿਚ ਰਖਿਆ ਅਤੇ ਰਣਜੀਤ ਸਿੰਘ ਤੋਂ ਬਚਾਇਆ। ਇਹ ਸਭ ਕੁਝ ਦੱਸਣ ਤੋਂ ਮੇਰਾ ਭਾਵ ਉਸ ਗੁੰਝਲ ਨੂੰ ਸੁਲਝਾਉਣਾ ਹੈ ਜਿਸਨੂੰ ਕਈ ਇਸ ਤਰ੍ਹਾਂ ਕਹੀ ਜਾਂਦੇ ਹਨ ਕਿ ਪੰਜਾਬੀ ਬੋਲੀ ਲਈ ਇਹ ਮਾਣ ਦੀ ਗੱਲ ਹੈ ਪਈ ਮਿਸ਼ਨ ਵਾਲਿਆਂ ਇਸ ਬੋਲੀ ਵਿਚ ਬਹੁਤ ਕੰਮ ਕੀਤਾ। ਪਰ ਇਤਿਹਾਸਕ ਪਛੋਕੜ ਉਨ੍ਹਾਂ ਦੀ ਲੋੜ ਦੇ ਕਾਰਨ ਨੂੰ ਸਪਸ਼ਟ ਕਰ ਦਿੰਦਾ ਹੈ ਜਿਸ ਕਰਕੇ ਮਿਸ਼ਨ ਵਾਲਿਆਂ ਨੂੰ ਪੰਜਾਬੀ ਨੂੰ ਉਤਨੀ ਹੀ ਮਹੱਤਤਾ ਦੇਣੀ ਪਈ ਜਿੰਨੀ ਕਿ ਸੰਸਕ੍ਰਿਤ ਤੇ ਹਿੰਦੀ ਨੂੰ। ਸੀਰਾਮ ਪੁਰ ਦੀਆਂ ਕਈ ਇਕ ਸਾਈਬਾਰਕ ਰੀਪੋਰਟਾਂ ਵਿਚੋਂ ਇਹੋ ਜਿਹੀਆਂ ਚਿਠੀਆਂ ਮਿਲਦੀਆਂ ਹਨ ਜਿਨ੍ਹਾਂ ਵਿਚ ਪੰਜਾਬ ਦੇ ਨੇੜੇ ਰਹਿੰਦੇ ਮਿਸ਼ਨ ਦੇ ਕਾਰਿੰਦਿਆਂ ਨੂੰ ਪੰਜਾਬੀ ਬੋਲੀ ਸਿਖਣ ਲਈ ਕਿਹਾ ਗਿਆ ਹੁੰਦਾ ਸੀ।

ਪੰਜਾਬੀ ਬੋਲੀ ਵਲ ਇਸ ਉਚੇਚੇ ਧਿਆਨ ਦੀ ਸਪਸ਼ਟਤਾ ਤਾਂ ਭਾਵੇਂ ਉਪਰ ਚੰਗੀ ਤਰ੍ਹਾਂ ਹੋ ਚੁਕੀ ਹੈ ਪਰ ਇਕ ਹੋਰ ਉਦਾਹਰਣ ਪਹਿਲੇ ਪੰਜਾਬੀ ਵਿਆਕਰਣ ਦੀ ਭੂਮਿਕਾ ਵਿਚੋਂ ਦੇ ਰਿਹਾ ਹਾਂ ਜੋ ਕਿ ਮੇਰੇ ਖਿਆਲੋ ਭਾਵ ਦੀ ਪੁਸ਼ਟੀ ਕਰਦਾ ਹੈ। ਕਰਤਾ ਵਿਲੀਅਮ ਕੇਰੀ ਲਿਖਦਾ ਹੈ:—

The language which this grammer is intended to teach is spoken by the Shikhs, that singular people who inhabit the Punjab, or the country lying between the Sutledg and the Indus, ਇਸ ਤੋਂ ਸਿਧ ਹੈ ਕਿ ਸਿਖ (Singular people) ਤੇ ਸਿਖ ਸਰਕਾਰ ਹਰ ਸਮੇਂ ਉਨ੍ਹਾਂ ਦੀਆਂ ਨਜ਼ਰਾਂ ਹੇਠਾਂ ਸੀ।

ਇਸ ਤਰ੍ਹਾਂ ਇਸ ਇਤਿਹਾਸਕ ਪਛੋਕੜ ਨੂੰ ਗੌਹ ਨਾਲ ਵਾਚਿਆਂ ਇਹ ਭਲੀ ਭਾਂਤ ਸਪਸ਼ਟ ਹੈ ਕਿ ਅੰਗਰੇਜ਼ਾਂ ਦੇ ਵੱਡੇ ਵੱਡੇ ਹਲਕਿਆਂ ਵਿਚ ਪੰਜਾਬ ਨੂੰ ਹਰ ਹਾਲਤ ਵਿਚ ਆਪਣਾ ਬਣਾਉਣ ਦੀ ਚਰਚਾ ਸੀ। ਤਦੇ ਈਸਾਈ ਧਰਮ ਦੇ ਪਰਚਾਰਕਾਂ ਨੇ ਪੰਜਾਬੀ ਬੋਲੀ ਨੂੰ ਮਹਤਤਾ ਦਿਤੀ। ਹੁਣ ਵੱਖ ਵੱਖ ਮਿਸ਼ਨਜ਼ ਦਿਆਂ ਇਤਿਹਾਸਕ ਪਛੋਕੜਾਂ ਨੂੰ ਲੈਂਦੇ ਹੋਏ ਇਨ੍ਹਾਂ ਮਿਸ਼ਨਾਂ ਵਲੋਂ ਸਹਿਮ ਦੇ ਆਪਣੀ ਲੋੜ ਨੂੰ ਮੁਖ ਰਖਕੇ ਕੀਤੇ ਕੰਮਾਂ ਵਿਚੋਂ ਪੰਜਾਬੀ ਸਾਹਿਤ ਨੂੰ ਮਿਲੀ ਦੇਣ ਦਾ ਸਵਿਸਥਾਰ ਜ਼ਿਕਰ ਕਰਨਾ ਯੋਗ ਹੋ ਗਿਆ ਹੈ।

ਪਿਛੋਂ ਜਾ ਕੇ ਕਈ ਇਕ ਨਿੱਕੇ ਕੱਚਲੇ ਆਸਾਨ ਹੋ ਜਾਣਗੇ ਜੇ ਕਰ ਪੰਜਾਬੀ ਸਾਹਿਤ ਲਈ ਈਸਾਈ ਮਿਸ਼ਨਰੀਆਂ ਵਲੋਂ ਕੀਤੇ ਗਏ ਕੰਮਾਂ ਨੂੰ ਘੋਖਣ ਤੋਂ ਪਹਿਲਾਂ ਇਨ੍ਹਾਂ ਦੀ ਸਥਾਪਨਾ ਤੇ ਪਛੋਕੜ ਬਾਰੇ ਕੁਝ ਚਾਨਣਾ ਪਾ ਦਿਤਾ ਜਾਵੇ। ਜਿਸ ਤਰ੍ਹਾਂ ਕਿ ਇਸ਼ਾਰੇ ਮਾਤਰ ਪਹਿਲਾਂ ਵੀ ਦੱਸ ਦਿਤਾ ਗਿਆ ਹੈ ਕਿ ਭਾਰਤ ਵਿਚ ਕਈ ਵੱਖ ਵੱਖ ਈਸਾਈ ਮਿਸ਼ਨ ਸਥਾਪਤ ਹੋਏ। ਇਨ੍ਹਾਂ ਵਿਚੋਂ ਵਿਲੀਅਮ ਕੇਰੀ ਵਾਲੀ ਸ਼ਾਖ ਸਭ ਤੋਂ ਪੁਰਾਣੀ ਹੈ। ਇਸ ਨੇ Baptest Missionary Society, London ਦੀ ਸਰਪਰਸਤੀ ਹੇਠ ਆਪਣਾ ਕੰਮ ਅਰੰਭਿਆ। ਵਿਲੀਅਮ ਕੇਰੀ ਹੋਰੀ ੧੧ ਨਵੰਬਰ, ੧੭੯੩ ਈ. ਨੂੰ ਕਲਕੱਤੇ ਪਹੁੰਚੇ ਸਨ। ਇਨ੍ਹਾਂ ਨੇ ਆਪਣਾ ਪਹਿਲਾ ਮਿਸ਼ਨਰੀ ਕੇਂਦਰ ਕਲਕੱਤੇ ਤੋਂ ੧੬ ਕੁ ਮੀਲ ਦੂਰ, ਹੁਗਲੀ ਦਰਿਆ ਦੇ ਸਜੇ ਕੰਢੇ ਸੀਰਾਮਪੁਰ ਵਿਚ ੧੭੯੯ ਈ. ਵਿਚ ਸਥਾਪਤ ਕੀਤਾ। ਉਦੋਂ ਇਹ ਥਾਂ ਡੈਨਮਾਰਕ ਦੇ ਕਬਜ਼ੇ ਵਿਚ ਸੀ। ਉਨ੍ਹਾਂ ਨੇ ਇਨ੍ਹਾਂ ਨੂੰ ਆਪਣੇ ਕੰਮਾਂ ਵਿਚ ਮਦਦ ਵੀ ਦਿੱਤੀ।

ਮਾਰਸ਼ਮੈਨ ਤੇ ਵਾਰਡ ਕੇਰੀ ਦੇ ਦੋ ਹੋਰ ਸਾਥੀ ਸਨ। ਇਨ੍ਹਾਂ ਇਥੇ ਪੁਜ ਕੇ ਪਰਚਾਰ ਦੇ ਸਾਧਨਾਂ ਨਾਲ ਜੋ ਕੁਝ ਸਾਹਿਤਕ ਕੰਮ ਕੀਤੇ ਉਹ ਵਰਣਨ ਯੋਗ ਹਨ। ਆਪਣੇ ਧਰਮ ਦੇ ਪਰਚਾਰ ਲਈ ਇਨ੍ਹਾਂ ਜ਼ਰੂਰੀ ਸਮਝਿਆ ਕਿ ਇੰਜੀਲ ਨੂੰ ਇਥੋਂ ਦੀਆਂ ਬੋਲੀਆਂ ਵਿਚ ਉਲਥਾਇਆ ਜਾਵੇ ਅਤੇ ਕੇਰੀ ਦੇ ਨਾਂ ਨਾਲ ਇਹ ਸਬੰਧਤ ਹੈ ਕਿ ਉਸਨੇ ਬਾਈਬਲ ਦਾ ਅਨੁਵਾਦ ੩੪ ਕੁ ਬੋਲੀਆਂ ਵਿਚ ਕੀਤਾ ਤੇ ਕਰਵਾਇਆ। ਵਾਰਡ ਛਾਪੇ ਦੇ ਕੰਮ ਵਿਚ ਮਾਹਰ ਸੀ। ਸੀਰਾਮ ਪੁਰ ਵਿਚ ਉਹ ਛਾਪੇਖਾਨੇ ਦਾ ਇੰਚਾਰਜ ਰਿਹਾ। ਵਿਲੀਅਮ ਕੇਰੀ ਨੇ ਬੰਗਾਲੀ ਸੰਸਕ੍ਰਿਤ ਤੇ ਮਰਾਠੀ ਦੇ ਅਨੁਵਾਦ ਆਪ ਕੀਤੇ ਸਨ ਅਤੇ ਬਾਕੀਆਂ ਦੀ ਸੁਧਾਈ ਕਰਵਾਈ ਸੀ। ਪੰਜਾਬੀ ਦਾ ਅਨੁਵਾਦ ਵੀ ਇਨ੍ਹਾਂ ਵਿਚੋਂ ਇਕ ਸੀ।

ਇਨ੍ਹਾਂ ਨੇ New testament ਦਾ ਪੰਜਾਬੀ ਉਲਥਾ ੧੮੦੭ ਈ. ਵਿਚ ਸ਼ੁਰੂ ਕੀਤਾ ਅਤੇ ੧੮੦੮ ਵਿਚ ਛਪਾਈ। ਇਥੇ ਇਹ ਗੱਲ ਧਿਆਨ ਦੇਖਣ ਯੋਗ ਹੈ, ਕਿ ਇਹ ਛਪਾਈ ਟਾਈਪ ਦੇ ਅੱਖਰਾਂ ਵਿਚ ਕੀਤੀ ਜਾਂਦੀ ਸੀ, ਲਿਥੋ ਗਰਾਫ ਵਿਚ ਨਹੀਂ। ਇਸ ਤਰ੍ਹਾਂ ਹੀ Old testament ਦਾ ਅਨੁਵਾਦ ਵੀ ਨਾਲ ਦੀ ਨਾਲ ਚਲ ਰਿਹਾ ਸੀ। ਇਨ੍ਹਾਂ ਦੀ ਇਸੇ ਮਿਹਨਤ ਦਾ ਸਿੱਟਾ ਸੀ ਕਿ ੧੮੧੧ ਈ. ਤਕ New testament ਕਾਫੀ ਛਪ ਚੁਕਿਆ ਸੀ। ਪਹਿਲਾ ਪੰਜਾਬੀ ਵਿਆਕਰਣ ਇਨ੍ਹਾਂ ਨੇ ਮਈ ੧੮੧੨ ਈ. ਵਿਚ ਛਾਪਿਆ ਜਿਸ ਦਾ ਕਰਤਾ ਵਿਲੀਅਮ ਕੇਰੀ ਹੀ ਸੀ। ਇਨ੍ਹਾਂ ਦਾ ਅਨੁਵਾਦਿਆ New testament ੧੮੧੪ ਈ. ਵਿਚ ਮੁਕੰਮਲ ਤੌਰ ਤੇ ਛਪ ਚੁਕਿਆ ਸੀ ਅਤੇ Old testament ੧੮੧੫ ਈ. ਵਿਚ ਇਸ ਵਿਚਲੇ ਇਕ ਕਾਂਡ ਐਗਜ਼ੋਡਸ ਤਕ ਛਪ ਚੁਕਿਆ ਸੀ। ਪਾਦਰੀ ਚੈਂਬਰਲੇਨ ਤੇ ਪੀਕਾਕ ਹੋਰੀਂ ਇਨ੍ਹਾਂ ਅਨੁਵਾਦਾਂ ਵਿਚ ਮੱਦਦਗਾਰ ਹੋਏ ਸਨ। Old testament ਦਾ ਅਨੁਵਾਦ ੧੮੫੩ ਈ. ਵਿਚ ਹੋ ਰਿਹਾ ਸੀ। ਇਸ ਬਾਰੇ ਸੀ. ਐਚ. ਲੋਹੇਲਿਨ ਹੋਰਾਂ ਕੁਝ ਇਉਂ ਦੱਸਿਆ ਸੀ ਕਿ ਇਸ ਨੂੰ ਦੋ ਤਰ੍ਹਾਂ ਦੀ ਪੰਜਾਬੀ ਵਿਚ ਉਲਥਾਇਆ ਗਿਆ ਹੈ। ਉਨ੍ਹਾਂ ਨੇ ਇਕ ਨੂੰ ਫਾਰਸੀ-ਪੰਜਾਬੀ ਆਖਿਆ ਹੈ ਅਤੇ ਦੂਜੀ ਨੂੰ ਪੂਰਬੀ ਪੰਜਾਬੀ। ਉਨ੍ਹਾਂ ਨੇ ਇਹ ਵਿਤਕਰਾ ਪੰਜਾਬ ਦੀ ਵੰਡ ਤੋਂ ਪਿਛੋਂ ਹੋਂਦ ਵਿਚ ਲਿਆਂਦਾ ਹੈ ਅਤੇ ਉਹ ਸਾਰੀਆਂ ਰਚਨਾਵਾਂ ਜਿਹੜੀਆਂ ਕਿ ਪਹਿਲਾਂ ਉਰਦੂ ਵਿਚ ਛਾਪੀਆਂ ਜਾਂਦੀਆਂ ਸਨ ਹੁਣ ਗੁਰਮੁਖੀ ਲਿੱਪੀ ਵਿਚ ਛਾਪੀਆਂ ਜਾਣ ਲੱਗੀਆਂ ਹਨ। ਇਸ ਮਿਸ਼ਨ ਦੀਆਂ ਹੋਰ ਬੜੇ ਹੋਰ ਸਿੱਟੇ ਅਗੇ ਚਲਕੇ ਵੇਖਾਂਗੇ।

ਈਸਾਈ ਮਿਸ਼ਨਰੀਆਂ ਦੇ ਇਸ ਇਤਿਹਾਸਕ ਪਿਛੋਕੜ ਵਿਚ ਦੂਜੀ ਸ਼ਾਖ ਲੁਧਿਆਣਾ ਈਸਾਈ ਮਿਸ਼ਨ ਹੈ। ਇਹ Western Foreign Missionary Society ਵਲੋਂ ਪਰੈਸਬੀਟੇਰੀਅਨ ਚਰਚ ਆਫ ਅਮਰੀਕਾ ਦੇ ਨਾਂ ਨਾਲ ਚਾਲੂ ਹੋਇਆ ਸੀ। ਸੁਸਾਇਟੀ ਭਾਵੇਂ ਕੁਝ ਪਿਛੋਂ ਹੀ ਸਥਾਪਤ ਹਈ ਸੀ। ਲੁਧਿਆਣਾ ਚਰਚ ਦੇ ਨੀਂਹ ਪੱਥਰ ਉੱਤੇ ਇਸ ਦੀ ਸਥਾਪਨਾ ਮਿਤੀ ੨੯ ਅਪਰੈਲ, ੧੮੩੧ ਈ ਲਿਖੀ ਹੋਈ ਹੈ। ਇਸ ਦੇ ਮੋਢੀ ਜਾਨ ਸੀ, ਲਾਉਰੀ ਸਨ ਜੋ ਕਿ ਅਕਤੂਬਰ ੧੮੩੩ ਈ. ਨੂੰ ਕਲਕਤੇ ਪੁੱਜੇ। ਇਨ੍ਹਾਂ ਦੇ ਸਾਥੀ ਵਿਲੀਅਮ ਰੀਡ ਤੇ ਉਨ੍ਹਾਂ ਦੀ ਪਤਨੀ ਬੀਮਾਰ ਹੋ ਕੇ ਮੁੜ ਗਏ ਸਨ। ਪਰ ਲਾਉਰੀ ਸਾਹਿਬ ਆਪਣੀ ਪਤਨੀ ਦੀ ਮੌਤ ਪਿਛੋਂ ੨੪ ਜੁਲਾਈ ੧੮੩੪ ਈ. ਨੂੰ ਕਲਕੱਤਿਓਂ ਚਲ ਕੇ ੫ ਨਵੰਬਰ, ੧੮੩੪ ਈ. ਨੂੰ ਲੁਧਿਆਣੇ ਪਹੁੰਚ ਗਏ। ਇਨ੍ਹਾਂ ਦੇ ਸਾਥੀ ਵਿਲਸਨ ਅਤੇ ਜੋਹਨ ਨੀਊਟਨ ਦਸੰਬਰ ੧੮੩੫ ਈ. ਵਿਚ ਲੁਧਿਆਣੇ ਪਹੁੰਚੇ। ਅਮਰੀਕਨ ਲੋਕਾਂ ਦਾ ਦੁਨੀਆ ਵਿਚੋਂ ਇਹ ਪਹਿਲਾ ਬਦੇਸੀ ਪਰਚਾਰ ਕੇਂਦਰ ਸੀ। ਲਾਉਰੀ ਸਾਹਿਬ ਮਹਾਰਾਜਾ ਰਣਜੀਤ ਸਿੰਘ ਹੋਰਾਂ ਨੂੰ ਵੀ ਮਿਲੇ ਸਨ। A century for christ ਨਾਮਕ ਰਿਪੋਟ ਵਿਚ ਇਹ ਲਿਖਿਆ ਹੈ ਕਿ ਮਹਾਰਾਜੇ ਨੇ ਕੁਝ ਗਹਿਣੇ ਤੇ ਜਵਾਹਰਾਤ ਦਗੈਹਾ ਦਿਤੇ। ਜਿਹੜੇ ਕਿ ਅਮਰੀਕਾ ਵਿਚ ਵੇਚ ਕੇ ਨਕਦੀ ਦੀ ਸ਼ਕਲ ਵਿਚ ਵਟਾਏ ਗਏ ਅਤੇ ਮਿਸ਼ਨ ਨੂੰ ਮਿਲੀ ਪਹਿਲੀ ਰਕਮ ਵਜੋਂ ਰਖੇ ਗਏ। ਲਾਉਰੀ, ਵਿਲਸਨ ਤੇ ਜੋਹਨ ਨਿਊਟਨ ਹੋਰਾਂ ਰਲ ਕੇ ਛੇਤੀ ਹੀ ਪ੍ਰੈਸ ਲਾਉਣ ਬਾਰੇ ਸੋਚਿਆ ਅਤੇ ਫੇਰ ਕਲਕੱਤੇ ਤੋਂ ਲੱਕੜ ਦਾ ਪ੍ਰੈਸ ਮੰਗਵਾਇਆ ਗਿਆ ਜਿਹੜਾ ਕਿ ਬਾਅਦ ਵਿਚ ਲਾਹੌਰ ਮਯੂਜ਼ੀਅਮ ਵਿਚ ਭੇਜ ਦਿੱਤਾ ਗਿਆ ਸੀ। ਇਸ ਪ੍ਰੈਸ ਵਿਚ ਤਿੰਨ ਕਿਸਮ ਦੇ ਠਪੇ ਆਏ ਸਨ-ਅੰਗਰੇਜ਼ੀ, ਪਰਸ਼ੀਅਨ ਅਤੇ ਦੇਵਨਾਗਰੀ। ਪਰੂਫ ਪੜ੍ਹਨ ਲਈ ਇਕ ਮੁਨਸ਼ੀ ਰੱਖਿਆ ਗਿਆ ਸੀ ਪਰ ਉਹ ਮੂਲ ਰਚਨਾਂ ਦੀ ਵਾਕਫੀ ਨਾ ਰਖਣ ਕਰ ਕੇ ਕੰਮ ਨਾ ਚਲਾ ਸਕਿਆ ਅਤੇ ਇਸ ਦਾ ਕੰਮ ਛੇਤੀ ਹੀ ਨਿਊਟਨ ਨੇ ਸਾਂਭ ਲਿਆ। ਇਨ੍ਹਾਂ ਦੀਆਂ ਪ੍ਰਕਾਸ਼ਨਾਂ ਤੋਂ ਲਗਦਾ ਹੈ ਕਿ ਇਨ੍ਹਾਂ ਛੇਤੀ ਹੀ ਕਲਕੱਤੇ ਵਾਲੇ ਮਿਸ਼ਨ ਵਰਗੀ ਪੱਧਰ ਕਾਇਮ ਕਰ ਲਈ ਸੀ। ੧੮੪੧ ਈ. ਵਿਚ ਅਮਰੀਕਾ ਤੋਂ ਆ ਰਿਹਾ ਨਵਾਂ ਪ੍ਰੈਸ ਦੇਟ ਨੂੰ ਨੁਕਸਾਨ ਪਹੁੰਚਣ ਨਾਲ ਜਾਂਦਾ ਲਗਿਆ ਪਰ ਇਕ ਪਰਿੰਟਰ ਜ਼ਰੂਰ ਪੁਜ ਗਿਆ। ਫੇਰ ਕਲਕੱਤੇ ਤੋਂ ਟਾਈਪ ਮੰਗਵਾਇਆ ਗਿਆ ਅਤੇ ਕਾਗਜ਼ ਸੀਰਾਮ ਪੁਰ ਤੋਂ

ਲਿਤਾ ਗਿਆ। ਇਸ ਸਮੇਂ ਟ੍ਰੈਕਟਸ ਤੇ ਮਿਸਪੈਲਜ਼ ਛਾਪੇ ਗਏ। ਇਨ੍ਹਾਂ ਵਿਚੋਂ ਕਈ ਇਕ ਪੰਜਾਬੀ ਵਿਚ ਮਿਲਦੇ ਚੰਗੇ ਨਿਬੰਧ ਆਖਵਾ ਸਕਦੇ ਹਨ। A Sermon for all the world ਨਾਮਕ ਪੁਸਤਕ ਇਕ ਮਿਸ਼ਨਰੀ ਨੇ ਲਿਖੀ ਅਤੇ 'ਦੁਨੀਆ ਲਈ ਵਾਲ' ਦੇ ਨਾਂ ਹੇਠ ਅਨੁਵਾਦ ਕਰ ਕੇ ਛਾਪੀ ਗਈ। ਇਸ ਵਿਚ ਵੀ ਲੰਮੇਰੇ ਨਿਬੰਧ ਸਨ। ਮੋਟੀ ਜਿਹੀ 'ਗਿਣਤੀ ਅਨੁਸਾਰ ਇਸ ਪ੍ਰੈਸ ਵਿਚ ਇਨ੍ਹਾਂ ਦਿਨਾਂ ਵਿਚ ਇਕ ਕਰੋੜ ਦੇ ਲਗ ਭਗ ਪੰਨੇ ਇਕ ਸਾਲ ਵਿਚ ਛਾਪੇ ਜਾਂਦੇ ਸਨ।

ਇਸ ਪਿਛੋਂ ਨਿਊਜ਼ੀਲੈਂਡ ਵਾਲਿਆਂ ੧੯੦੭ ਈ. ਵਿਚ ਜਗਾਧਰੀ ਵਿਚ ਆਪਣਾ ਮਿਸ਼ਨ ਸਥਾਪਤ ਕੀਤਾ। ਇਨ੍ਹਾਂ ਦਾ ਬਹੁਤ ਕੰਮ ਸਾਹਿਤਕ ਨਹੀਂ। ਹੋਰ ਮਿਸ਼ਨਾਂ ਵਾਂਗ ਸਕੂਲ ਤੇ ਹਸਪਤਾਲ ਜ਼ਰੂਰ ਚਲਾਏ ਹਨ। ਅਜ ਕਲ ਇਹ ਤਿੰਨੇ ਮਿਸ਼ਨ ਇਕੱਠੇ ਕੰਮ ਕਰਦੇ ਹਨ। ਇੰਗਲਿਸ਼ ਚਰਚ ਦੇ ਵੱਡੇ ਸਹਾਇਕ ਕੇਂਦਰ ਇਹ ਹਨ. ਜਗਰਾਉਂ (੧੮੩੯), ਸਹਾਰਨਪੁਰ (੧੮੩੬), ਜਲੰਧਰ (੧੮੪੭), ਮਸੂਰੀ ੧੮੪੭), ਅੰਬਾਲਾ ਸ਼ਹਿਰ (੧੮੪੮), ਲਾਹੌਰ (੧੮੪੯), ਸ਼ਾਹਦਰਾ, ਦੇਹਰਾਦੂਨ (੧੮੫੩), ਹੁਸ਼ਿਆਰਪੁਰ (੧੮੬੭), ਫ਼ਿਰੋਜ਼ਪੁਰ (੧੮੮੨) ਖੰਨਾ (੧੯੦੮), ਰੋਪੜ (੧੯੧੦), ਮੋਗਾ (੧੯੧੧) ਕਸੂਰ (੧੯੧੩) ਇਨ੍ਹਾਂ ਤੋਂ ਸਿਵਾਏ ਕਈ ਹੋਰ ਕੇਂਦਰ ਵੀ ਵੇਖਣ ਵਿਚ ਆਏ ਹਨ।

ਹੁਣ ਤਕ ਈਸਾਈ ਮਿਸ਼ਨਰੀਆਂ ਦਾ ਇਤਿਹਾਸਕ ਪਛੋਕੜ ਉਨ੍ਹਾਂ ਦੇ ਮੋਟੇ ਮੋਟੇ ਕੰਮਾਂ ਵਲ ਇਸ਼ਾਰੇ ਕਰਦੇ ਹੋਏ ਜਿਆਨਿਆ ਗਿਆ ਹੈ। ਹੁਣ ਸੀਰਾਮਪੁਰ ਵਾਲ ਮਿਸ਼ਨ ਵਲੋਂ ਪੰਜਾਬੀ ਸਾਹਿਤ ਲਈ ਕੀਤੇ ਗਏ ਕੰਮਾਂ ਤੇ ਚਾਨਣਾ ਪਾਇਆ ਜਾਵੇਗਾ। ਇਸ ਮਿਸ਼ਨ ਵਲੋਂ ਸਭ ਤੋਂ ਵੱਡੀ ਦੇਣ ਗੁਰਮੁਖੀ ਛਾਪੇ ਦੀ ਦੇਣ ਹੈ। ਇਸ ਦੀ ਉਤਪਤੀ ੧੮੦੭-੮ ਦੇ ਲਗ ਭਗ ਹੋਈ ਸਿਧ ਹੋ ਚੁੱਕੀ ਹੈ। ਪੰਜਾਬੀ ਟਾਈਪ ਇਕ ਬੰਗਾਲੀ ਲੁਹਾਰ ਪੰਚਾਨਨ ਜਾਂ ਉਸ ਦੇ ਸਾਥੀ ਮਨੋਹਰ ਨੇ ਢਾਲਿਆ ਸੀ। ਇਸ ਟਾਈਪ ਨਾਲ ਇਸ ਮਿਸ਼ਨ ਵਲੋਂ ਛਾਪੀ ਗਈ ਪਹਿਲੀ ਪੁਸਤਕ New testament ਦਾ ਅਨੁਵਾਦ ਸੀ। ਇਸ ਤਰ੍ਹਾਂ ਪੰਜਾਬੀ ਪਰਕਾਸ਼ਨਾਂ ਲਈ ਗੁਰਮੁਖੀ ਛਾਪਾ ਪਹਿਲਾਂ ਪਹਿਲ ਕੇਰੀ ਹੋਰਾਂ ਵਰਤਿਆ।

ਇਸ ਤਰ੍ਹਾਂ ਮਿਸ਼ਨਰੀਆਂ ਵਲੋਂ ਦਿੱਤੀ ਗਈ ਗੁਰਮੁਖੀ ਛਾਪੇ ਦੀ ਦੇਣ ਵਿਚ ਅਗਲਾ ਸਥਾਨ ਲੁਧਿਆਣੇ ਮਿਸ਼ਨ ਦਾ ਹੈ। ਜਿੰਨੀਆਂ ਵੀ ਪੁਸਤਕਾਂ ਦਾ ਜ਼ਿਕਰ ਇਸ ਲੇਖ ਵਿਚ ਕੀਤਾ ਗਿਆ ਹੈ ਜਾਂ ਕੀਤਾ ਜਾਵੇਗਾ ਉਹ ਸਭ ਦੀਆਂ ਸਭ ਇਨ੍ਹਾਂ ਪ੍ਰੈਸਾਂ ਦੀਆਂ ਛਾਪੀਆਂ ਹਨ। ਉਂਞ ਮਿਸ਼ਨ ਵਾਲਿਆਂ ਦੀਆਂ ਪੁਸਤਕਾਂ ਹੋਰਾਂ ਛਾਪੇਖਾਨਿਆਂ ਵਿਚ ਵੀ ਛਪੀਆਂ ਮਿਲਦੀਆਂ ਹਨ। ਲੁਧਿਆਣੇ ਵਾਲਾ ਛਾਪਾ ਨਿਊਟਨ ਤੇ ਜੈਨਵੀਅਰ ਦੇ ਪ੍ਰਬੰਧ ਹੇਠ ਚਲਦਾ ਰਿਹਾ ਪਰ ਇਸ ਦੇ ਮੈਨੇਜਰ ਮਿਸਟਰ ਵਾਇਲੀ ਸਨ। ਆਪ ਜੀ ਦੀ ਮ੍ਰਿਤੂ ੨ ਫ਼ਰਵਰੀ, ੧੮੭੫ ਈ. ਨੂੰ ਹੋਈ। ੧੮੭੫ ਦੇ ਲਗ ਭਗ ਇਹ ਪ੍ਰੈਸ ਆਪ ਦੇ ਲੜਕੇ ਐਮ. ਵਾਇਲੀ ਨੂੰ ਵੇਚ ਦਿੱਤਾ ਗਿਆ ਸੀ। ੧੯੫੪ ਈ. ਤਕ ਇਹ ਪ੍ਰੈਸ ਇਸ ਖ਼ਾਨਦਾਨ ਦੇ ਕਬਜ਼ੇ ਵਿਚ ਰਿਹਾ ਪਰ ਫੇਰ ਵੇਚ ਦਿੱਤਾ ਗਿਆ ਜਿਲਿੰਗ ਮਿਸ਼ਨ ਨੂੰ ਦੇ ਦਿੱਤੀ ਗਈ। ਇਸ ਪ੍ਰੈਸ ਦੀ ਅਖ਼ੀਰੀ ਮਾਲਕ ਐਮ. ਵਾਇਲੀ ਦੀ ਭੈਣ, ਮਿਸ ਵਾਇਲੀ ਸੀ। ਉਨ੍ਹਾਂ ਨੂੰ ੨੬ ਫ਼ਰਵਰੀ, ੧੯੫੬ ਨੂੰ ਮੈਂ ਮਿਲਿਆ ਸਾਂ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਗੁਰਮੁਖੀ ਛਾਪੇ ਦੇ ਸੰਚਾਲਕ ਅਤੇ ਪਾਲਕ ਈਸਾਈ ਮਿਸ਼ਨ ਵਾਲੇ ਹੀ ਸਨ।

ਲੁਧਿਆਣਾ ਮਿਸ਼ਨ ਪ੍ਰੈਸ ਵਿਚ ਛਪੀ ਪਹਿਲੀ ਪੁਸਤਕ ਦੇ ਪੰਨੇ ਦਾ ਫ਼ੋਟੋ ਬਲਾਕ ਭਾਸ਼ਾ ਵਿਭਾਗ ਵਾਲਿਆਂ ਆਪਣੀ ਪੁਸਤਕ 'ਪੰਜਾਬੀ ਪਰਕਾਸ਼ਨਾਂ ਦੀ ਸੂਚੀ' ਦੇ ਮੁਖਬੰਧ ਵਿਚ ਦਿੱਤਾ ਹੈ। ਪਰ ਇਹ ਬਿਆਨ ਗਲਤ ਹੈ। ਇਸ ਪ੍ਰੈਸ ਵਿਚ ਛਪੀ ਪਹਿਲੀ ਪੁਸਤਕ ਪ੍ਰੋ. ਪ੍ਰੀਤਮ ਸਿੰਘ ਹੋਰਾਂ ਦੇ ਕਥਨ ਅਨੁਸਾਰ "Ten Commandments ਸੀ। ਫ਼ੋਟੋ ਬਲਾਕ ਵਾਲੀ ਪੁਸਤਕ ਹੈ ਅਤੇ ਟਾਈਪ ਵਿਚ ਛਪੀ ਹੋਈ ਹੈ। ਇਸ ਤੋਂ ਪਹਿਲਾਂ ਪੰਜਾਬੀ ਪੁਸਤਕਾਂ ਲਿਥੋ ਗਰਾਫ਼ ਦੁਆਰਾ ਹੀ ਛਪਦੀਆਂ ਸਨ। ਮਿਸ਼ਨ ਵਾਲਿਆਂ ਦੀ ਤੋਰੀ ਇਸ ਪਰੰਪਰਾ ਵਿਚ ਅਗਲਾ ਸਥਾਨ ਹੀਰਾ ਨੰਦ ਕੁਤਬ ਫ਼ਰੋਜ਼ ਦਾ ਹੈ। ਉਸ ਨੇ ੧੮੮੭ ਈ. ਵਿਚ ਇਹ ਟਾਈਪ ਤਿਆਰ ਕਰਵਾਇਆ। ਇਸ ਦੇ ਅੱਖਰਾਂ ਦਾ ਮੁਹਾਂਦਰਾ ਹੋਮਨ ਟਾਈਪ ਵਰਗਾ ਸੀ। ਮਿਸ਼ਨ ਵਾਲਿਆਂ ਦੇ ਪ੍ਰੈਸ ਦਾ ਮੁਹਾਂਦਰਾ ਲਿਖਤ ਨਾਲ ਵਧੇਰੇ ਮਿਲਦਾ ਸੀ ਭਾਸ਼ਾ ਵਿਭਾਗ ਵਾਲਿਆਂ ਪੰਜਾਬੀ ਛਾਪੇਖਾਨੇ ਦੀ ਪਹਿਲੀ ਸਦੀ ੧੯੪੪ ਈ. ਵਿਚ ਮੁਕਦੀ ਦਸੀ ਹੈ ਪਰ ਇਹ ਗਲਤੀ ਖੋਜ ਦੇ ਅਧੂਰੀ ਹੋਣ ਕਰ ਕੇ ਹੈ ਕਿਉਂਕਿ ਉਨ੍ਹਾਂ ਨੂੰ ਕੇਰੀ ਦੇ ਛਾਪੇਖਾਨੇ ਦਾ ਖ਼ਿਆਲ ਓਦੋਂ ਨਹੀਂ ਸੀ। ਉਸ ਹਸਾਬ ਪੰਜਾਬੀ ਦੀ ਪਹਿਲੀ ਸਦੀ ੧੯੦੭-੮ ਵਿਚ ਸਮਾਪਤ ਹੋ ਜਾਂਦੀ ਹੈ। ਹੁਣ ਤਾਂ ਦੂਜੀ ਸਦੀ ਦੀ ਅਧੀ ਬੀਤ ਚੁਕੀ ਹੈ।

ਭਾਸ਼ਾ ਵਿਭਾਗ ਵਲੋਂ ਛਪੀ" ਪੰਜਾਬੀ ਪਰਕਾਸ਼ਨਾਂ ਦੀ ਸੂਚੀ ਵਿਚ ਈਸਾਈ ਮਿਸ਼ਨ ਦੇ ਪ੍ਰੈਸ ਤੋਂ ਛਪੀਆਂ ਪੁਸਤਕਾਂ

ਦੀ ਗਿਣਤੀ ੨੦ ਕੁ ਪੁਸਤਕਾਂ ਤਕ ਹੀ ਸੀਮਤ ਹੈ । ਉਨ੍ਹਾਂ ਦੀ ਸੂਚੀ ਇਥੇ ਦੇਣੀ ਬਹੁਤੀ ਯੋਗ ਨਹੀਂ । ਉਂਝ ਬਹੁਤੀਆਂ ਦਾ ਜ਼ਿਕਰ ਲੇਖ ਵਿਚ ਆ ਹੀ ਜਾਣਾ ਹੈ । ਪਰ ਇਹ ਦਿੱਤੀ ਗਈ ਛੋਟੀ ਜਿਹੀ ਸੂਚੀ ਤੋਂ ਬਾਹਰ ਹੋਰ ਪੁਸਤਕਾਂ ਦਾ ਮਿਲ ਜਾਣਾ ਇਹ ਦੱਸਦਾ ਹੈ ਕਿ ਇਸ ਪਾਸੇ ਕਿਸੇ ਨੇ ਅਜੇ ਦਿਲ ਲਾ ਕੇ ਖੋਜ ਨਹੀਂ ਕੀਤੀ ਕਿਉਂਕਿ ੧੯੪੯ ਈ. ਦੀ ਇਕ ਪੁਸਤਕ ਮੇਰੇ ਵੇਖਣ ਵਿਚ ਆਈ ਹੈ ਜਿਸ ਬਾਰੇ ਹੋਰ ਕਿਧਰੇ ਬਿਆਨ ਨਹੀਂ ਮਿਲਦਾ, ਉਹ ਵੀ ਲੁਧਿਆਣਾ ਮਿਸ਼ਨ ਪ੍ਰੈਸ ਦੀ ਹੀ ਛਾਪ ਹੈ । ਇਸ ਤਰ੍ਹਾਂ ਇਹ ਠੀਕ ਜਿਹਾ ਹੀ ਲਗਦਾ ਹੈ ਪਈ ਪੰਜਾਬੀ ਪਰਕਾਸ਼ਨਾਂ ਵਿਚ ਮਿਸ਼ਨਰੀਆਂ ਦਾ ਬਹੁਤ ਵੱਡਾ ਹਿੱਸਾ ਹੈ ਅਤੇ ਉਨ੍ਹਾਂ ਦੀ ਇਸ ਦੇਣ ਨੂੰ ਪੰਜਾਬੀ ਸੰਸਾਰ ਕਦੇ ਨਹੀਂ ਭੁਲਾ ਸਕਦਾ । ਨਵੀਆਂ ਮਿਲੀਆਂ ਪੁਸਤਕਾਂ ਦਾ ਵੇਰਵਾ ਵੱਖ ਥਾਂ ਤੇ ਦਿੱਤਾ ਗਿਆ ਹੈ ।

ਈਸਾਈ ਮਿਸ਼ਨਰੀਆਂ ਦੀ ਇਕ ਹੋਰ ਮਹੱਤਵ ਪੂਰਨ ਦੇਣ ਮੌਲਿਕ ਵਿਆਕਰਣਾਂ ਦੀ ਹੈ । ਉਨ੍ਹਾਂ ਦੇ ਬਣਾਏ ਪੰਜਾਬੀ ਗਰਾਮਰ ਤੋਂ ਪਹਿਲਾਂ ਦਾ ਕੋਈ ਪੰਜਾਬੀ ਵਿਆ-ਕਰਣ ਨਹੀਂ ਮਿਲਦਾ । ਮੇਰੇ ਵੇਖਣ ਵਿਚ ਜਿਹੜਾ ਵਿਆ-ਕਰਣ ਆਇਆ ਹੈ ਉਹ ਮਈ, ੧੮੧੨ ਈ. ਦੀ ਛਾਪ ਹੈ । ਇਹ ਸੀਰਾਮਪੁਰ ਮਿਸ਼ਨ ਦੇ ਸੰਚਾਲਕ ਵਿਲੀਅਮ ਕੇਰੀ ਦੀ ਪੰਜਾਬੀ ਸਾਹਿਤ ਨੂੰ ਪਹਿਲੀ ਦੇਣ ਹੈ ਅਤੇ ਉਹ ਵੀ ਮੌਲਿਕ ਪੁਸਤਕ ਦੇ ਰੂਪ ਵਿਚ । ਇਸ ਗਰਾਮਰ ਬਾਰੇ ਐਥੇ ਥੋੜਾ ਕੁ ਦੱਸ ਦੇਣਾ, ਉਮੀਦ ਹੈ, ਅਜੋਗ ਨਹੀਂ ਹੋਵੇਗਾ । ਕਿਸੇ ਕਾਹਲੀ ਦੇ ਕਾਰਨ ਮੈਂ ਇਸ ਗਰਾਮਰ ਜਾਂ ਕਿਸੇ ਹੁਣ ਦੇ ਗਰਾਮਰ ਨਾਲ ਮੇਲਣੋਂ ਤਾਂ ਅਸਮਰਥ ਰਿਹਾ ਹਾਂ ਪਰ ਛੇਤੀ ਹੀ ਇਸ ਬਾਰੇ ਕੁਝ ਲਿਖਣ ਨੂੰ ਜੀ ਕਰ ਰਿਹਾ ਹੈ ਕਿਉਂਕਿ ਮੋਟੀ ਤਰ੍ਹਾਂ ਵੇਖਣ ਤੋਂ ਜਿਹੜਾ ਕੁਝ ਮੈਂ ਇਸ ਤੋਂ ਅੰਦਾਜ਼ਾ ਲਾ ਸਕਿਆ ਹਾਂ ਉਹ ਸਿਧ ਕਰਦਾ ਹੈ ਕਿ ਇਹ ਕੰਮ ਵਿਗਿਆਨਕ ਤੌਰ ਤੇ ਵਿਉਂਤ ਬੰਦੀ ਨਾਲ ਕੀਤਾ ਗਿਆ ਹੈ ।

ਵਿਲੀਅਮ ਕੇਰੀ ਦੀ ਭੂਮਿਕਾ ਦਸਦੀ ਹੈ ਕਿ ਅਸਲ ਵਿਚ ਕੇਰੀ ਨੇ ਬੜੀ ਮੇਹਨਤ ਨਾਲ ਇਸ ਕੰਮ ਨੂੰ ਮੁਕਾਇਆ ਅਤੇ ਨਿਭਾਇਆ ਸੀ । ਇਸ ਪੁਸਤਕ ਦੇ ਕੁਲ ੯੯ ਪੰਨੇ ਲਗੇ ਹਨ । ਅਸਲੀ ਗਰਾਮਰ ੫ ਪੰਨੇ ਤੋਂ ਸ਼ੁਰੂ ਹੁੰਦੀ ਹੈ । ਉਸ ਤੋਂ ਪਹਿਲਾਂ ਦੇ ੪ ਪੰਨੇ ਇਸ ਪੁਸਤਕ ਦੀਆਂ ਉਨ੍ਹਾਂ ਫੋਟੋਗਰਾਫਸ ਕਾਪੀਆਂ ਵਿਚ ਨਹੀਂ ਹਨ ਜੋ ਕਿ ਮਹਿੰਦਰਾ ਕਾਲਜ ਲਾਇਬਰੇਰੀ ਵਿਚ ਪਈਆਂ ਹਨ । ਹੋ ਸਕਦਾ ਹੈ ਅਸਲੀ ਪੁਸਤਕ ਵਿਚ ਇਹ ਪੰਨੇ ਸਫੈਦ ਹੀ ਛਡੇ ਹੋਏ ਹੋਣ । ਮੁਢ ਵਿਚਲਾ ਪੰਨਾ ਖਾਲੀ ਹੈ ਜਿਸ ਉਤੇ "ਕਿਤਾਬ ਫੋਰਟ ਵਿਲੀਅਮ ਕਾਲਜ" ਉਰਦੂ ਤੇ ਹਿੰਦੀ ਵਿਚ ਲਿਖਿਆ ਹੋਇਆ ਹੈ ਜਾਂ ਮੁਹਰ ਲੱਗੀ ਹੈ ।

ਭੂਮਿਕਾ ਵਿਚ ਹੀ ਕੇਰੀ ਹੋਰਾਂ ਗੁਰੂ ਨਾਨਕ ਤੇ ਗ੍ਰੰਥ ਸਾਹਿਬ ਬਾਰੇ ਆਪਣੀ ਵਲੋਂ ਇਕ ਸਤਰ ਦਿੱਤੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੀ ਲਿਪੀ ਨੂੰ 'ਗੁਰਮੁਖੀ ਨਾਗਰੀ' ਕਰਕੇ ਲਿਖਿਆ ਹੈ । ਉਨ੍ਹਾਂ ਦੱਸਿਆ ਹੈ ਕਿ ਸਿਖ ਲੋਕ ਇਸ ਲਿਪੀ ਨੂੰ ਵਰਤਦੇ ਹਨ ।

ਉਨ੍ਹਾਂ ਨੇ ਸੰਸਕ੍ਰਿਤ ਨੂੰ ਭਾਰਤੀ ਬੋਲੀਆਂ ਦੀ ਸਾਂਝੀ ਮਾਂ ਕਿਹਾ ਹੈ ਅਤੇ ਪੰਜਾਬੀ ਨੂੰ ਸੰਸਕ੍ਰਿਤ ਫਾਰਸੀ, ਅਰਬੀ ਤੇ ਪਸ਼ਤੋ ਦਾ ਮਿਲ ਗੋਭਾ । ਪਰ ਉਨ੍ਹਾਂ ਦੀ ਭਾਸ਼ਾ ਵਿਗਿਆ-ਨਕ ਸੂਝ ਇਹ ਨਖੇੜ ਸਕੀ ਹੈ ਕਿ ਭਾਵੇਂ ਪੰਜਾਬੀ ਵਿਚ ਬਹੁਤ ਸਾਰੇ ਸ਼ਬਦ ਇਨ੍ਹਾਂ ਬੋਲੀਆਂ ਵਿਚੋਂ, ਲਏ ਗਏ ਹਨ ਪਰ ਫਰਕ ਜ਼ਰੂਰ ਪਾਇਆ ਗਿਆ ਹੈ ।

ਵਿਆਕਰਣਾਂ ਦੀ ਪ੍ਰਨਾਲੀ ਵਿਚ ਆਇਆ ਅਗਲਾ ਵਿਆਕਰਣ ਪਾਦਰੀ ਨਿਊਟਨ ਦਾ ਲਿਖਿਆ ਹੈ ਜੋ ਕਿ ੧੮੧੫ ਵਿਚ ਲੁਧਿਆਣਾ ਮਿਸ਼ਨ ਨੇ ਪਰਕਾਸ਼ਿਤ ਕੀਤਾ । ਇਸ ਦੇ ਤਿੰਨ ਐਡੀਸ਼ਨ ਛਪੇ ਹਨ । ਪਹਿਲਾ ੧੮੫੧, ਦੂਜਾ ੧੮੬੬ ਅਤੇ ਤੀਜਾ ੧੮੯੮ ਵਿਚ । ਇਸ ਗਰਾਮਰ ਦਾ ਬਹੁਤਾ ਬਿਆਨ ਲੋੜੀਦਾਂ ਨਹੀਂ ਅਤੇ ਐਨਾ ਕਹਿ ਦੇਣਾ ਹੀ ਕਾਫ਼ੀ ਹੈ ਪਈ ਇਸ ਦੀ ਪੱਧਤ ਕੇਰੀ ਵਾਲੇ ਨਾਲੋਂ ਬਹੁਤ ਵਧੀਆ ਹੈ । ਇਸ ਪਿਛੋਂ ੧੮੮੯ ਈ. ਵਿਚ ਰੈਵਰੈਂਡ ਵਿਕਫੀਲ ਦਾ ਛਾਪਿਆ ਗਰਾਮਰ ਮਿਲਦਾ ਹੈ । ਇਨ੍ਹਾਂ ਇਸ ਨੂੰ ਲੰਦਨ ਤੋਂ ਛਪਵਾਇਆ ਸੀ । ਇਕ ਹੋਰ ਗਰਾਮਰ ੧੮੯੮ ਈ ਵਿਚ E. P. Newton ਨੇ ਛਪਵਾਇਆ ਸੀ । ਉਸਦੀ ਭੂਮਿਕਾ ਵਿਚੋਂ ਇਕ ਟੁਕ ਦੇ ਰਿਹਾ ਹਾਂ ਜੋ ਕਿ ਪ੍ਰਿੰ. ਜੋਧ ਸਿੰਘ ਹੋਰਾਂ ਅਕਤੂਬਰ, ੫੭ ਦੀ ਕਾਨਫਰੰਸ ਵਿਚ ਦਿਤੇ ਇਕ ਭਾਸ਼ਨ ਵਿਚ ਬੋਲੀ ਸੀ ਅਤੇ ਆਲੋਚਨਾ ਵਿਚ ਛਪੀ ਮਿਲਦੀ ਹੈ:—"ਲੋਕਾਂ ਵਿਚ ਇਹ ਆਮ ਵਿਸ਼ਵਾਸ ਹੈ ਕਿ ਇਨ੍ਹਾਂ ਅੱਖਰਾਂ ਭਾਵ ਗੁਰਮੁਖੀ ਅੱਖਰਾਂ ਨੂੰ ਬਾਬਾ ਨਾਨਕ ਜੀ ਨੇ ਜਨਮ ਦਿਤਾ । ਪਰੰਤੂ ਇਹ ਗੱਲ ਨਿਸਚਿਤ ਹੈ ਕਿ ਇਨ੍ਹਾਂ ਦੀਆਂ ਸ਼ਕਲਾਂ ਦੇ ਬਦਲਣ ਵਿਚ ਭਾਵੇਂ ਉਨ੍ਹਾਂ ਦਾ ਹੱਥ ਹੋਵੇ, ਇਨ੍ਹਾਂ ਵਿਚੋਂ

ਬਹੁਤੇ ਅੱਖਰ ਬਹੁਤ ਪੁਰਾਣੇ ਸਮੇਂ ਤੋਂ ਤੁਰੇ ਆ ਰਹੇ ਹਨ। ਹਾਂ, ਥੋੜੀ ਵਿਲਖਣਤਾ ਬਣਤਰ ਵਿਚ ਜ਼ਰੂਰ ਆ ਗਈ ਹੈ। ਗੁਰਮੁਖੀ ਵਰਣਮਾਲਾ ਦੇ ਪੈਂਤੀ ਅੱਖਰਾਂ ਵਿਚ ਘਟੋ ਘੱਟ ਇਕ ਅੱਖਰ ਪੁਰਾਣੇ ਉਕਰੇ ਲੇਖਾਂ ਵਿਚ, ਭਾਵੇਂ ਥੋੜੀ ਬਹੁਤੀ ਬਦਲੀ ਉਨ੍ਹਾਂ ਵਿਚ ਆ ਗਈ ਹੈ, ਸਾਫ ਸਾਫ ਪਛਾਣੇ ਜਾ ਸਕਦੇ ਹਨ, ਤਿੰਨ ਪੰਜਵੀਂ ਸ਼ਤਾਬਦੀ ਪੂਰਵ ਈਸਾ ਤੀਕ ਅਤੇ ਬਾਕੀ ਤੀਜੀ ਸ਼ਤਾਬਦੀ ਪੂਰਵ ਤੀਕ।" ਨਿਊਟਨ ਦੇ ਲਿਖੇ ਗਰਾਮਰ ਦੀ ਭੂਮਿਕਾ ਵਿਚੋਂ ਇਹ ਏਦ ਲਿਆ ਗਿਆ ਹੈ। ਉਸਨੇ ਆਪਣੇ ਗਰਾਮਰ ਵਿਚ ਅਖੌਤਾਂ ਵੀ ਸ਼ਾਮਲ ਕੀਤੀਆਂ ਹਨ। ਇਸ ਵਿਚ ਬਹੁਤ ਸਾਰੇ ਸ਼ਬਦ ਮਸ਼ਕ ਲਈ ਵੀ ਦਿਤੇ ਗਏ ਹਨ। ਜਿਨ੍ਹਾਂ ਵਿਚ ਥਾਂ ਥਾਂ ਪੰਜਾਬੀ ਮੁਹਾਵਰੇ ਵਰਤੇ ਹਨ। ਇਸ ਤੋਂ ਪਿਛੋਂ ੧੯੦੪ ਵਿਚ ਡਾ. ਗਰਾਹਮ ਬੇਲੀ ਵਜ਼ੀਰਾਬਾਦ ਦੀ ਬੋਲੀ ਦਾ ਤਾਕਾ ਸਿਹਣਾ ਤੇ ਸ਼ੁਧ ਵਿਆਕਰਣ ਛਾਪਿਆ। ਇਸ ਵਿਚ ਪੰਜਾਬੀ ਉਚਾਰਣ ਉਤੇ ਕਾਫੀ ਬਹਿਸ ਹੈ। ਇਕ ਹੋਰ ਗਰਾਮਰ ਰੈਵਰੈਂਡ T. F. Cummings ਅਤੇ ਰੈਵਰੈਂਡ T. Grahame Bailey ਦਾ ਇਕਠੇ ਹੈ। ਇਸ ਵਿਚ ਗੁਜਰਾਂਵਾਲੇ ਦੀ ਬੋਲੀ ਨੂੰ ਸਟੈਂਡਰਡ ਮੰਨਿਆ ਹੈ। ਇਹ ਗਰਾਮਰ ਵੀ ਕਾਫੀ ਮਿਹਨਤ ਨਾਲ ਬਣਾਇਆ ਲਗਦਾ ਹੈ। ਇਸ ਦੇ ਭੂਮਿਕਾ ਵਿਚ ੩੬ ਕਿਸਮ ਦੇ ਵੱਖ ਵੱਖ ਸਿਧਾਂਤ ਰਖੇ ਹਨ। ਜਿਨ੍ਹਾਂ ਅਨੁਸਾਰ ਪੰਜਾਬੀ ਨੂੰ ਠੀਕ ਲਿਖਿਆ ਤੇ ਬੋਲਿਆ ਜਾ ਸਕਦਾ ਹੈ।

ਇਸ ਤਰ੍ਹਾਂ ਇਸ ਵਿਸ਼ਲੇਸ਼ਣ ਤੋਂ ਅਸੀਂ ਦੇਖਦੇ ਹਾਂ ਕਿ ਈਸਾਈ ਮਿਸ਼ਨਰੀਆਂ ਨੇ ਜਿਧਰ ਨੂੰ ਵੀ ਕੋਈ ਪ੍ਰਥਾ ਤੋਰੀ ਤਾਂ ਪੱਕੇ ਪੈਰਾਂ ਤੇ ਹੀ ਕਰਕੇ ਛਾਡਣ ਦਾ ਨਾਂ ਲਿਆ ਹੈ। ਪਹਿਲੇ ਤੋਂ ਲੈ ਕੇ ਅੰਤਲੇ ਗਰਾਮਰ ਤੱਕ ਅਸੀਂ ਦੇਖਦੇ ਹਾਂ ਕਿ ਇਕ ਚੰਗੀ ਪੱਧਰ ਕਾਇਮ ਕੀਤੀ ਗਈ ਹੈ।

ਈਸਾਈ ਮਿਸ਼ਨਰੀਆਂ ਦੀ ਅਗਲੀ ਵੱਡੀ ਦੇਣ ਅੰਗਰੇਜ਼ੀ ਪੰਜਾਬੀ ਜਾਂ ਪੰਜਾਬੀ-ਅੰਗਰੇਜ਼ੀ ਜਾਂ ਰੋਮਨ ਕੋਸ਼ ਹਨ। ਕੇਰੀ ਵਾਲੇ ਮਿਸ਼ਨ ਦਾ ਕੋਈ ਇਹੋ ਜਿਹਾ ਕੋਸ਼ ਨਹੀਂ ਮਿਲਦਾ। ਸਭ ਤੋਂ ਪਹਿਲਾਂ ਕੋਸ਼ ੧੮੫੪ ਈ. ਵਿਚ ਛਪੀ ਲੁਧਿਆਣਾ ਡਿਕਸ਼ਨਰੀ ਹੀ ਹੈ। ਜੋ ਕਿ ਐਲ. ਜੈਨਵੀਅਰ ਦੀ ਭੂਮਿਕਾ ਨਾਲ ਸੁਸ਼ੋਭਿਤ ਹੈ। ਭਾਈ ਜੋਧ ਸਿੰਘ ਹੋਰਾਂ ਇਸਦਾ ਛਪਣ ਸੰਨ ੧੮੫੨ ਈ. ਆਲੋਚਨਾ ਅਕਤੂਬਰ, ੧੯੫੭ ਵਿਚ ਗਲਤ ਦੇ ਦਿਤਾ ਹੈ। ਕੋਸ਼ ਤੇ ਲਿਖਿਆ ਸੰਨ ੧੮੫੪ ਈ. ਹੈ। ਇਹ ਪੰਜਾਬੀ-ਅੰਗਰਜ਼ੀ ਕੋਸ਼ ਹੈ। ਗੁਰਮੁਖੀ ਅੱਖਰਾਂ ਦੀ ਤਰਤੀਬ ਅ, ੲ, ੳ ਕਰਕੇ ਸ਼ੁਰੂ ਹੁੰਦੀ ਹੈ ਅਗੇ ਹੁਣ ਵਾਲੀ ਹੀ ਤਰਤੀਬ ਚਲਦੀ ਹੈ। ਸ਼ਬਦਾਂ ਨੂੰ ਬੋਲਣ ਬਾਰੇ ਹਦਾਇਤਾਂ ਦਿਤੀਆਂ ਹਨ।

ਇਸ ਕੋਸ਼ ਨੂੰ ਬਣਾਉਣ ਦਾ ਮਤਾ ੧੮੪੧ ਈ. ਦੇ ਸਾਲਾਨਾ ਸਮਾਗਮ ਵਿਚ ਪਾਸ ਕੀਤਾ ਗਿਆ। ਸ਼ਬਦਾਂ ਦਾ ਸੰਗ੍ਰਹਿ ਰੈਵਰੈਂਡ ਨਿਊਟਨ ਨੇ ਸ਼ੁਰੂ ਕੀਤਾ। ਨਮੂਨੇ ਦੇ ਇਸ਼ਤਿਹਾਰ ਦਾ ਸੰਨ ਭਾਸ਼ਾ ਵਿਭਾਗ ਵਾਲਿਆਂ "ਪੰਜਾਬੀ ਕੋਸ਼" ਦੀ ਭੂਮਿਕਾ ਵਿਚ ਗਲਤ ਦੇ ਦਿਤਾ ਹੈ। ਇਹ ੧੮੫੪ ਈ. ਨਹੀਂ ੧੮੬੯ ਈ. ਹੈ। ਮੇਰੇ ਕਥਨ ਦੀ ਪੁਸ਼ਟੀ ਲਈ A century for christ ਨਾਮਕ ਰਿਪੋਰਟ ਦੇਖੀ ਜਾ ਸਕਦੀ ਹੈ। ਪੰਜਾਬੀ ਸ਼ਬਦ ਤੇ ਗੁਰਮੁਖੀ ਲਿੱਪੀ ਹੈ। ਹੋਰ ਭਾਰਤੀ ਬੋਲੀਆਂ ਦੀ ਤਰਤੀਬ ਅ ੲ ੳ ਛੋੜ ਕਰ ਕੇ ਉਹੀ ਤਰਤੀਬ ਪੰਜਾਬੀ ਨੂੰ ਦਿਤੀ ਗਈ ਹੈ। ਇਨ੍ਹਾਂ ਦੀ ਪ੍ਰਤੀ ਲਿੱਪੀ ਰੋਮਨ ਅੱਖਰਾਂ ਵਿਚ ਹੈ। ਰੋਮਨ ਪ੍ਰਤੀ ਲਿੱਪੀ ਵਿਚ ਸ਼ਬਦ ਤੇ ਬੋਲੀ ਅੱਖਰ ਦਾ ਸੰਕੇਤ ਵੀ ਕਰ ਦਿੱਤੀ ਹੈ। ਕਈ ਇਕ ਸ਼ਬਦਾਂ ਵਿਚ ਭੇਦ ਦੱਸਣ ਲਈ ਅਖਰਾਂ ਦੇ ਰੂਪ ਨੂੰ ਬਦਲਿਆ ਹੈ ਜਿਵੇਂ ਖ, ਖ਼, ਲ, ਲ਼, ਸ਼ਬਦ ਵਿਆਕਰਣਕ ਵਿਸ਼ਿਸ਼ਤਾ ਦੱਸ ਕੇ ਅੰਗਰੇਜ਼ੀ ਵਿਚ ਅਰਥ ਦਿੱਤਾ ਹੈ। ਅਖਰ ਵਿਚ ਸ਼ਬਦਾਂ ਦੇ ਟੁਧਾਤਰਾਂ ਬਾਰੇ ਵੀ ਕਾਫੀ ਕੁਝ ਦਿੱਤਾ ਗਿਆ ਹੈ। ਕਈ ਸ਼ਬਦਾਂ ਦੇ ਪਿਛੇ ਇਨ੍ਹਾਂ ਨਾਲ ਲੱਗਣ ਵਾਲੀਆਂ ਕਰਿਆਵਾਂ ਵੀ ਦਿੱਤੀਆਂ ਹਨ, ਜਿਨ੍ਹਾਂ ਨੂੰ ਭਾਸ਼ਾ ਵਿਭਾਗ ਪੰਜਾਬ ਦੇ 'ਪੰਜਾਬੀ ਕੋਸ਼' ਵਿਚ ਲਾਗੂ ਕਿਆ ਕਰਕੇ ਲਿਖਿਆ ਹੈ। ਇਸ ਦੇ ੧੮×੨੨/੪ ਆਕਾਰ ਦੇ ੮੩੪ ਪੰਨੇ ਹਨ। ਹਰ ਪੰਨਾ ਤਿੰਨ ਕਾਲਮਾਂ ਵਿਚ ਵੰਡਿਆ ਹੈ। ਸ਼ਬਦਾਂ ਦੀ ਗਿਣਤੀ ੨੫੦੦੦ ਦੇ ਲਗ ਭਗ ਹੈ। ਇਥੇ ਇਹ ਗੱਲ ਦੱਸਣ ਯੋਗ ਹੈ ਕਿ ਪਾਦਰੀ ਨਿਊਟਨ ਨਾਲ ਪੰਡਤ ਸ਼ਰਧਾ ਰਾਮ ਫਿਲੌਰੀ ਦਾ ਮੇਲ ਸੀ। ਉਮੀਦ ਹੈ ਉਨ੍ਹਾਂ ਦਾ ਇਸ ਕੋਸ਼ ਨੂੰ ਬਣਾਉਣ ਵਿਚ ਹੱਥ ਹੋਵੇ। ਇਸ ਕੋਸ਼ ਦੀਆਂ ੧੮੯੦ ਈ ਤੱਕ ਸਭ ਕਾਪੀਆਂ ਵਿਕ ਚੁਕੀਆਂ ਸਨ।

ਈਸਾਈ ਮਿਸ਼ਨ ਵਾਲਿਆਂ ਤੋਂ ਪ੍ਰੇਰਤ ਹੋ ਕੇ ਕਈ ਕੋਸ਼ ਲਿਖੇ ਗਏ। ਜਿਵੇਂ ਮਈਆ ਸਿੰਘ ਵਾਲਾ ਕੋਸ਼, ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਵਾਲਾ ਕੋਸ਼, ਬਿਸ਼ਨਦਾਸ ਪੁਰੀ ਵਾਲਾ ਕੋਸ਼। ਇਹ ਸਾਰੇ ਕੋਸ਼ ਲੁਧਿਆਣਾ ਡਿਕਸ਼ਨਰੀ ਤੇ ਹੀ ਅਧਾਰਤ ਸਨ। ਪਰ ਫੇਰ ਵੀ ਇਨ੍ਹਾਂ ਕੋਸ਼ਾਂ ਵਿਚ ਬਹੁਤ ਸਾਰੀਆਂ ਘਾਟਾਂ ਹਨ ਜੋ ਕਿ ਮਿਸ਼ਨ ਵਾਲਿਆਂ ਦੀ ਮਿਹਨਤ ਦੀਆਂ ਸੂਚਕ ਹਨ। ਜਿਵੇਂ ਕਿ ਬਲੀ ਅਖਰ ਦਾ ਸਥਾਨ

ਮਈਆ ਸਿੰਘ ਨੇ ਨਹੀਂ ਦਸਿਆ ਜੋ ਕਿ ਬਹੁਤ ਲੋੜੀਂਦੀ ਚੀਜ਼ ਹੈ। ਸ਼ਬਦ ਵਿਚ ਬਲੀ ਅੱਖਰ ਦੇ ਸਥਾਨ ਦਾ ਦੱਸਣਾ ਨਾ ਕੇਵਲ ਉਸ ਦੇ ਸ਼ੁਧ ਉਚਾਰਨ ਵਿਚ ਮਦਦ ਦਿੰਦਾ ਹੈ ਸਗੋਂ ਵਿਆਕਰਣ ਵਿਚ ਰੂਪ ਰਚਨਾ ਦੇ ਨੇਮਾਂ ਨੂੰ ਸਰਲ ਤੇ ਸੌਖਾ ਬਣਾ ਦਿੰਦਾ ਹੈ।

ਇਥੇ ਇਕ ਹੋਰ ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ ਦਾ ਵਰਣਨ ਜ਼ਰੂਰੀ ਹੈ। ਇਹ ਸਭ ਤੋਂ ਪੁਰਾਣਾ ਕੋਸ਼ ਹੈ। ਕੈਪਟਨ ਸਟਾਰਕੀ ਨੇ ਇਸ ਨੂੰ ੧੮੪੯ ਈ ਵਿਚ ਕਲਕਤੇ ਤੋਂ ਛਪਵਾਇਆ ਸੀ। ਕੋਸ਼ ਦੇ ਪੰਨੇ ੨੯੬ ਹਨ। ਪੰਜਾਬੀ ਅਰਥ ਰੋਮਨ ਅੱਖਰਾਂ ਵਿਚ ਦਿਤੇ ਹਨ। ੧੧ ਹਜ਼ਾਰ ਦੇ ਲਗ ਭਗ ਸ਼ਬਦ ਹਨ। ਅੰਗਰੇਜ਼ੀ ਸ਼ਬਦਾਂ ਦੇ ਪੰਜਾਬੀ ਅਰਥ ਹਨ। ਗਰਾਮਰ ਵੀ ਦਿਤੀ ਗਈ ਹੈ। ਇਹ ਕੋਸ਼ ਇਤਿਹਾਸਕ ਕੀਮਤ ਰਖਦਾ ਹੈ। ਭਾਸ਼ਾ ਵਿਗਿਆਨ ਸਬੰਧੀ ਕੁਝ ਗੱਲਾਂ ਦਾ ਪਤਾ ਲਗ ਸਕਦਾ ਹੈ ਅਤੇ ਕੁਝ ਅਪ੍ਰਚਲਤ ਯਾ ਨਵੇਂ ਸ਼ਬਦ ਮਿਲਣ ਦੀ ਆਸ ਹੈ ਕਿਉਂਕਿ ਇਹ ਕੋਸ਼ ਸਭ ਤੋਂ ਪੁਰਾਣਾ ਹੈ।

ਇਸ ਲੜੀ ਦਾ ਅਗਲਾ ਮਣਕਾ ਡਾ. ਗਰਾਹਮ ਬੇਲੀ ਦਾ ਕੋਸ਼ ਹੈ ਜੋ ੧੯੧੯ ਈ. ਵਿਚ ਬੈਪਟਿਸਟ ਮਿਸ਼ਨ ਪ੍ਰੈਸ ਕਲਕਤਾ ਤੋਂ ਛਪਿਆ ਸੀ। ਇਸ ਦੇ ੧੮×੨੨/੮ ਆਕਾਰ ਤੇ ੩੦੦ ਕੁ ਸੌ ਪੰਨੇ ਹਨ। ਇਸ ਵਿਚ ੧੦ ਕੁ ਹਜ਼ਾਰ ਦੇ ਲਗ ਭਗ ਅੰਗਰੇਜ਼ੀ ਸ਼ਬਦਾਂ ਦੇ ਪੰਜਾਬੀ ਅਰਥ ਦਿਤੇ ਹਨ। ਇਸ ਦੀ ਬੋਲੀ ਗੁਜਰਾਂਵਾਲੇ ਜ਼ਿਲੇ ਦੀ ਮੁਸਲਮਾਨੀ ਪੇਂਡੂ ਬੋਲੀ ਹੈ। ਅਰਥ ਬਹੁਤ ਠੀਕ ਹਨ। ਇਕ ਚੰਗੇ ਪੰਜਾਬੀ ਕੋਸ਼ ਲਈ ਦੋ ਹਜ਼ਾਰ ਦੇ ਲਗ ਭਗ ਨਵੇਂ ਸ਼ਬਦ ਮਿਲ ਸਕਦੇ ਹਨ। ਹੇਅਰਜ਼ ਵਾਲੀ ਡਿਕਸ਼ਨਰੀ ਜੋ ਕਿ ਪਿਛਲੀਆਂ ਨੂੰ ਮੁਖ ਰਖਕੇ ਬਣਾਈ ਗਈ ਸੀ, ਵਿਚੋਂ ਵੀ ਬਹੁਤ ਸਾਰੇ ਨਵੇਂ ਸ਼ਬਦ ਮਿਲ ਸਕਦੇ ਹਨ। ਇਹ ੧੯੨੯ ਈ ਦੀ ਛਾਪ ਹੈ। ਉਂਞ ਕੋਸ਼ ਲੜੀ ਵਿਚ ਹੋਰ ਵੀ ਕੋਸ਼ ਹਨ ਜੋ ਕਿ ਮਿਸ਼ਨ ਵਾਲਿਆਂ ਤੋਂ ਪ੍ਰਭਾਵਤ ਹੋ ਕੇ ਲਿਖੇ ਗਏ। ਇਨ੍ਹਾਂ ਵਿਚੋਂ ਸਾਲਿਗ ਰਾਮ, ਬਖਸ਼ੀਸ਼ ਸਿੰਘ, ਆਦਿ ਦੇ ਨਾਂ ਪ੍ਰਸਿਧ ਹਨ। ਇਥੇ ਇਹ ਗੱਲ ਦਰਿਸ਼ਟੀ ਗੋਚਰ ਕੀਤੀ ਜਾਣੀ ਚਾਹੀਦੀ ਹੈ ਕਿ ਜਿਥੇ ਭਾਸ਼ਾ ਵਿਭਾਗ, ਪੰਜਾਬ ਦੇ 'ਪੰਜਾਬੀ ਕੋਸ਼' ਵਿਚ ਸ਼ਬਦ ਦੀ ਸਥਾਨਕ ਸਾਹਿਤਕ ਆਦਿ ਥਾਂ ਦੱਸੀ ਗਈ ਹੈ ਅਤੇ ਸ਼ਬਦ ਦਾ ਪਛੋਕੜ ਬਿਆਨਿਆ ਗਿਆ ਹੈ, ਉਥੇ ਈਸਾਈ ਕੋਸ਼ਾਂ ਵਿਚ ਵੱਖ ਵੱਖ ਇਲਾਕਿਆਂ ਦਿਆਂ ਸ਼ਬਦਾਂ ਨੂੰ ਇਕਠਿਆਂ ਹੀ ਵਰਤਿਆ ਗਿਆ ਹੈ।

ਹੁਣ ਉਪ-ਬੋਲੀਆਂ ਦੇ ਕੋਸ਼ਾਂ ਬਾਰੇ ਦੱਸਣਾ ਅਯੋਗ ਨਹੀਂ ਹੋਵੇਗਾ। ਪੰਜਾਬ ਦੀਆਂ ਇਲਾਕਾਈ ਬੋਲੀਆਂ ਵੀ ਮਿਸ਼ਨ ਵਾਲਿਆਂ ਲਈ ਸਹਿਯੋਗੀ ਸਨ। ਕੇਰੀ ਨੇ ਵੀ ਪੰਜਾਬੀ ਦੇ ਨਾਲ ਨਾਲ ਮੁਲਤਾਨੀ, ਡੋਗਰੀ, ਭਟਨੇਰੀ ਆਦਿ ਉਪ-ਬੋਲੀਆਂ ਵਿਚ ਅਨੁਵਾਦ ਕਰਵਾਏ ਸਨ। ਇਹ ਕੋਸ਼ ਇਸ ਤਰ੍ਹਾਂ ਹੋਂਦ ਵਿਚ ਆਏ ਕਿ ਮਿਸ਼ਨ ਦੇ ਜਿਹੜੇ ਛੋਟੇ ਕੇਂਦਰ ਸਨ, ਉਥੇ ਰਹਿ ਰਹੇ ਵਿਦਵਾਨਾਂ ਨੇ ਵੀ ਉਨ੍ਹਾਂ ਇਲਾਕਿਆਂ ਦੇ ਕੋਸ਼ ਬਣਾਏ ਸਨ ਅਤੇ ਭਾਸ਼ਾ ਵਿਗਿਆਨ ਲਈ ਇਹ ਉਪ-ਬੋਲੀਆਂ ਦੇ ਕੋਸ਼ ਬਹੁਤ ਲਾਭਦਾਇਕ ਹੋ ਸਕਦੇ ਹਨ।

ਇਨ੍ਹਾਂ ਵਿਚੋਂ ਪਹਿਲੀ ਵਰਣਨ ਯੋਗ ਕਿਰਤ ਓਬਰਾਇਨ ਦੀ ਮੁਲਤਾਨੀ ਗਲਾਸਰੀ ਹੈ। ਇਸ ਵਿਚ ਮੁਲਤਾਨ ਤੇ ਮੁਜ਼ਫਰਗੜ੍ਹ ਦੇ ਇਲਾਕੇ ਦੇ ਸ਼ਬਦ ਹਨ। ਅਰਥ ਅੰਗਰੇਜ਼ੀ ਵਿਚ ਦਿੱਤੇ ਹਨ। ਪਹਿਲੀ ਛਾਪ ੧੮੮੦ ਈ. ਦੇ ਲਗ ਭਗ ਦੀ ਹੈ ਅਤੇ ਦੂਜੀ ੧੯੧੫ ਈ. ਦੇ। ਦੂਜੀ ਪੁਸਤਕ ਜੇਮਜ਼ ਵਿਲਸਨ ਦੀ ਸ਼ਾਹਪੁਰ ਦੀ ਗਲਾਸਰੀ ਹੈ। ਇਸ ਵਿਚ ਭੇਰਾ ਪੁਰ ਤੇ ਝੰਗ ਦੇ ਇਲਾਕੇ ਦੀ ਉਪ-ਬੋਲੀ ਦੇ ਸ਼ਬਦ ਇਕੱਠੇ ਕੀਤੇ ਗਏ ਹਨ। ਤੀਜੀ ਰਚਨਾ ਜੀਉਕਸ ਦੀ ਡਿਕਸ਼ਨਰੀ ਆਫ਼ ਜਟਕੀ ਹੈ। ਇਸ ਵਿਚ ਡੇਰਾ ਇਸਮਾਈਲ ਖਾਂ ਤੇ ਡੇਰਾ ਗਾਜ਼ੀ ਖਾਂ ਦੇ ਇਲਾਕੇ ਦੇ ਸ਼ਬਦ ਲਏ ਗਏ ਹਨ। ਕੋਥੀ, ਕੁੱਲੂ ਗਲਾਸਰੀ ਡਾਇਕ ਦੀ ਲਿੱਖੀ ਮਿਲਦੀ ਹੈ। ਕੁੱਲੂ ਦੇ ਸ਼ਬਦਾਂ ਦਾ ਸੰਗ੍ਰਹਿ ਹੈ ਇਥੇ ਇਹ ਧਿਆਨ ਵਿਚ ਰਹਿਣੀ ਚਾਹੀਦੀ ਹੈ ਕਿ ਇਹ ਲਿਖਾਰੀ ਕਿਸੇ ਨਾ ਕਿਸੇ ਤਰ੍ਹਾਂ ਈਸਾਈ ਮਿਸ਼ਨ ਨਾਲ ਸਬੰਧਤ ਸਨ।

ਅਖੌਤਾਂ ਅਤੇ ਮੁਹਾਵਰਿਆਂ ਦੀਆਂ ਪੁਸਤਕਾਂ ਵੱਲ ਆਉਂਦੇ ਹੋਏ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਇਸ ਪਾਸੇ ਵੀ ਵਧੇਰੇ ਕਰਕੇ ਅੰਗਰੇਜ਼ ਅਫਸਰਾਂ ਅਤੇ ਪਾਦਰੀਆਂ ਨੇ ਹੀ ਢੇਰ ਜ਼ਰੂਰੀ ਕੰਮ ਕੀਤਾ ਹੈ। ਪਾਦਰੀ ਨਿਊਟਨ ਨੇ ਆਪਣੀ ਪੰਜਾਬੀ ਗਰਾਮਰ ਦੇ ਅੰਤ ਤੇ ਅਖੌਤਾਂ ਦਿੱਤੀਆਂ ਹਨ। ਉਹਨਾਂ ਅਖੌਤਾਂ ਦੀਆਂ ਕੁਝ ਕੁ ਮਸਾਲਾਂ ਸ਼ਮਸ਼ੇਰ ਸਿੰਘ ਅਸ਼ੋਕ ਹੋਰਾਂ, ਮਾਰਚ, ੫੯ ਈ. ਦੀ ਪੰਜਾਬੀ ਦੁਨੀਆ 'ਵਿਚ ਨਿਊਟਨ ਬਾਰੇ ਲਿਖਦੇ ਹੋਏ ਦਿੱਤੀਆਂ ਹਨ। ਇਨ੍ਹਾਂ ਤੋਂ ਪ੍ਰਭਾਵਤ ਹੋ ਕੇ ਸਰਲਾਇਲ ਵਾਕਰ, ਵਿਲਸਨ ਤੇ ਓਬਰਾਇਨ ਆਦਿ ਨੇ ਵੱਖ ਵੱਖ ਪੁਸਤਕਾਂ ਵਿਚ ਅਖੌਤਾਂ ਤੇ ਮੁਹਾਵਰੇ ਦਿੱਤੇ ਹਨ। ਇਕ ਯੂਰਪੀਨ ਮਾਕੌਨੀਕੀ ਨਾਮੀ ਨੇ 'ਪੰਜਾਬੀ ਪ੍ਰੋਵਰਬਜ਼' ਦੇ ਨਾਂ ਹੇਠ ਇਕ ਪੁਸਤਕ ੧੯੦੦ ਈ. ਦੇ ਲਗ ਭਗ ਛਾਪੀ ਸੀ। ਇਸ ਵਿਚ ਅਖੌਤਾਂ ਦੀ ਵਿਸ਼ੇਵਾਰ ਵੰਡ ਕੀਤੀ ਹੈ। ਡਾ. ਫ਼ਾਲਨ ਦਾ ਸੰਗ੍ਰਹਿ

ਵੀ ਧਿਆਨ ਯੋਗ ਹੈ। ਲੁਧਿਆਣਾ ਕੋਸ਼ ਵਿਚ ਵੀ ਕਾਫੀ ਅਖੌਤਾਂ ਦਿੱਤੀਆਂ ਗਈਆਂ ਹਨ।

ਡਬਲਯੂ. ਪੀ. ਹੈਅਰਜ਼ ਪਾਦਰੀ ਨੇ ੧੯੪੦ ਈ ਵਿਚ ਪੰਜਾਬੀ ਅਖਾਣਾ ਤੇ ਮੁਹਾਵਰਿਆਂ ਦਾ ਇਕ ਸੰਗ੍ਰਹਿ 'Punjabi Proverbs & Indiomatic sentences' ਦੇ ਨਾਂ ਹੇਠ ਗੋਜਰਾ ਮਿਸ਼ਨ ਵਲੋਂ ਛਪਿਆ ਸੀ। ਇਸ ਵਿਚ ੮੫੦ ਅਖੌਤਾਂ ਦਿੱਤੀਆਂ ਹਨ। ਉਨ੍ਹਾਂ ਆਪਣੀ ਭੂਮਿਕਾ ਵਿਚ ਲਿਖਿਆ ਹੈ ਕਿ ਅਖੌਤਾਂ ਲਈ ਪੰਜਾਬੀ ਇਕ ਅਮੀਰ ਬੋਲੀ ਹੈ। ਮੁਹਾਵਰਿਆਂ ਦਾ ਸਭ ਤੋਂ ਪਹਿਲਾ ਕੋਸ਼ ਪਾਦਰੀ ਐਲ. ਜੈਨਵੀਅਰ ਨੇ ਅੰਗਰੇਜ਼ੀ ਪੰਜਾਬੀ ਵਿਚ Idiomatic Sentences in English and Punjabi ਦੇ ਨਾਂ ਹੇਠ ਲੁਧਿਆਣੇ ਵਿਚ ੧੮੪੬ ਈ. ਵਿਚ ਛਾਪਿਆ ਸੀ। ਪਿੱਛੋਂ ਇਹ ਮੁਹਾਵਰੇ ਡਿਕਸ਼ਨਰੀ ਵਿਚ ਦੇ ਦਿੱਤੇ ਗਏ ਸਨ। ਪੰਡਤ ਸ਼ਰਧਾ ਰਾਮ ਫਿਲੌਰੀ ਤੋਂ ਲਿਖਵਾਈ ਗਈ ਪੁਸਤਕ 'ਪੰਜਾਬੀ ਬਾਤ ਚੀਤ' ਵਿਚ ਵੀ ਬਹੁਤ ਸਾਰੇ ਮੁਹਾਵਰੇ ਦਿਤੇ ਗਏ ਹਨ ਅਤੇ ਇਹ ਪੁਸਤਕ ਲੋਕਾਂ ਦਾ ਇਕ ਚੰਗਾ ਸੰਗ੍ਰਹਿ ਹੈ। ਇਹ ਪੁਸ-ਤਕ ੧੮੮੪ ਈ. ਵਿਚ ਲੁਧਿਆਣਾ ਮਿਸ਼ਨ ਪ੍ਰੈਸ ਵਲੋਂ ਛਾਪੀ। ਬੀ. ਪੀ. ਨਿਊਟਨ ਨੇ ਵੀ ਆਪਣੀ ਗਰਾਮਰ ਵਿਚ ਅਖੌਤਾਂ ਤੇ ਮੁਹਾਵਰੇ ਦਿਤੇ ਹਨ।

ਇਥੋਂ ਤਕ ਈਸਾਈ ਮਿਸ਼ਨਰੀਆਂ ਦਾ ਇਕ ਪੱਖ ਖ਼ਤਮ ਹੋ ਜਾਂਦਾ ਹੈ ਜਿਸ ਵਿਚ ਉਨ੍ਹਾਂ ਦੀਆਂ ਮੌਲਿਕ ਕ੍ਰਿਤਾਂ ਤੇ ਪ੍ਰੇਰਤ ਸਾਹਿਤ ਦਾ ਵਰਨਣ ਹੈ। ਜਦ ਅਸੀਂ ਇਸ ਵਲ ਝਾਤ ਪਾਉਂਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਕਿੰਨਾ ਕੁਝ ਉਨ੍ਹਾਂ ਨੇ ਪੰਜਾਬੀ ਸਾਹਿਤ ਲਈ ਕੀਤਾ ਹੈ। ਉਨ੍ਹਾਂ ਦੇ ਕੰਮਾਂ ਤੋਂ ਇਉਂ ਲੱਗਭਗ ਲੱਗ ਜਾਂਦਾ ਹੈ ਜਿਵੇਂ ਉਹ ਇਹੋ ਕੁਝ ਕਰਨ ਲਈ ਆਏ ਹੋਣ। ਇਸ ਤੋਂ ਅਗੇ ਉਨ੍ਹਾਂ ਦੀਆਂ ਅਨੁਵਾਦਤ ਰਚਨਾਵਾਂ ਦਾ ਵਰਣਨ ਕੀਤਾ ਜਾਵੇਗਾ ਅਤੇ ਕੁਝ ਫੁਟਕਲ ਪੁਸਤਕਾ ਤੇ ਵਿਚਾਰ ਵੀ ਕੀਤੀ ਗਈ ਹੈ।

ਈਸਾਈ ਮਿਸ਼ਨਰੀਆਂ ਵਲੋਂ ਅਨੁਵਾਦ ਖੇਤਰ ਵਿਚ ਪਾਏ ਪੂਰਨਿਆਂ ਨੂੰ ਬਿਆਨਣ ਤੋਂ ਪਹਿਲਾਂ ਮੈਂ ਕੁਝ ਫੁਟਕਲ ਵਿਚਾਰ ਵੇਖਣੇ ਯੋਗ ਸਮਝਦਾ ਹਾਂ। ਉਨ੍ਹਾਂ ਵਿਚੋਂ ਇਕ ਇਹ ਹੈ ਕਿ ਅਗੇ ਚਲ ਕੇ ਜਿਹੜੀਆਂ ਪੁਸਤਕਾਂ ਦਾ ਬਿਆਨ ਦਿੱਤਾ ਗਿਆ ਹੈ ਉਹ ਨਵੀਆਂ ਲਭਤਾਂ ਹਨ। ਲੁਧਿਆਣਾ ਮਿਸ਼ਨ ਨੇ ਇਕ ਪੰਜਾਬੀ ਅਖ਼ਬਾਰ ਵੀ ਚਾਲੂ ਕੀਤਾ ਜੋ ਕਿ ਪੰਜਾਬੀ ਦਾ ਪਹਿਲਾ ਅਖ਼ਬਾਰ ਅਖਵਾਉਂਦਾ ਹੈ। ਇਸ ਦਾ ਨਮੂਨਾ ਅਜੇ ਕੋਈ ਨਹੀਂ ਮਿਲ ਸਕਿਆ। ਪੰਜਾਬ ਬਾਈਬਲ ਸੁਸਾਇਟੀ ਨੇ ੧੮੬੨ ਈ. ਵਿਚ ਆਪਣੀ ਸਥਾਪਨਾ ਕੀਤੀ ਅਤੇ ੧੮੭੨ ਈ. "ਨੂਰੇ ਅਫ਼ਸਾਂ" ਅਖ਼ਬਾਰ ਚਾਲੂ ਕੀਤਾ। ੧੭ ਜੁਲਾਈ, ੧੮੮੧ ਈ. "ਨੂਰੇ ਅਫ਼ਸਾਂ" ਵਿਚ ਪੰਡਤ ਸ਼ਰਧਾ ਰਾਮ ਫਿਲੌਰੀ ਦੀ ਮੌਤ ਤੇ ਸ਼ੋਕ ਪ੍ਰਗਟ ਕੀਤਾ ਸੀ।

ਦੂਜੇ ਨਵੀਆਂ ਲਭੀਆਂ ਪੁਸਤਕਾਂ ਦਾ ਵਰਣਨ ਕੋਣਾ ਔਖਾ ਨਹੀਂ। ਉਂਝ ਇਹ ਪੁਸਤਕਾਂ ਛਪੀਆਂ ਹੋਈਆਂ ਹਨ। ਹੋ ਸਕਦਾ ਹੈ ਕਿਸੇ ਪਾਸ ਹੋਣ ਵੀ। ਪਰ ਮੈਂ ਨਵੀਆਂ ਲਭਤਾਂ ਤਾਂ ਕਹਿ ਰਿਹਾ ਹਾਂ ਕਿ ਇਹ "ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ" ਵਿਚ ਵੀ ਨਹੀਂ ਹਨ ਅਤੇ ਅਜ ਤਕ ਕਿਸੇ ਲੇਖ ਵਿਚ ਵੀ ਇਨ੍ਹਾਂ ਦਾ ਜ਼ਿਕਰ ਨਹੀਂ ਕੀਤਾ ਗਿਆ। ਇਸ ਲੜੀ ਦੀ ਪਹਿਲੀ ਪੁਸਤਕ "ਇੰਜੀਲਸਾਰ" ਹੈ। ਇਸ ਦੇ ਪਹਿਲੇ ਪੰਨੇ ਤੇ ਲਿਖਿਆ ਹੋਇਆ ਹੈ। ਇੰਜੀਲਸਾਰ ਅਰਥਾਤ ਪ੍ਰਭੂ ਯਸੂ ਮਸੀਹ ਦਾ ਬ੍ਰਿਤਾਂਤ ਪੰਜਾਬ ਰਿਲੀਜਸ ਬੁਕ ਸੁਸਾਇਟੀ ਦੇ ਲਈ ਲੁਧਿਆਣੇ ਦੇ ਮਿਸ਼ਨ ਪ੍ਰੈਸ ਵਿਚ, ਪਾਦਰੀ ਵੇਰੀ ਸਾਹਿਬ ਦੇ ਜਤਨ ਨਾਲ ਛਾਪਿਆ ਗਿਆ। ਯਿਸੂਈ ਸੰਮਤ ੧੮੮੭ (ਇਹ ਉਕਤ ਪੁਸਤਕ ਦਾ ਸਿਰਲੇਖ ਤੇ ਉਸ ਬਾਰੇ ਵਾਕਫੀ ਹੈ) ਜਿਥੋਂ ਪੁਸਤਕ ਅਰੰਭ ਹੁੰਦੀ ਹੈ ਉਥੇ ਲਿਖਿਆ ਹੈ: ਇੰਜੀਲ-ਸਾਰ ਅਰਥਾਤ ਸਾਡੇ ਪ੍ਰਭੂ ਯਿਸੂ ਮਸੀਹ ਦੇ ਬਿਰਤਾਂਤ ਦੀ ਪੋਥੀ ਦਾ ਤਤਕਰਾ। ਪਹਿਲੇ ਕਾਂਡ ਵਿਚੋਂ ਟੂਕ ਦੇ ਰਿਹਾ ਹਾਂ "ਜ਼ਕਰੀਆ ਨਾਮੇ ਜਨਕ ਨੂੰ ਮੰਦਰ ਵਿਚ ਅਤੇ ਮਰਿਯਮ ਨਾਸਰਤ ਵਿਚ, ਜੋ ਗਲੀਲ ਦੇਸ ਦਾ ਇਕ ਨਗਰ ਸੀ—ਦੂਤ ਦਾ ਪ੍ਰਗਟ ਹੋਣਾ, ਮਰਿਯਮ ਦਾ ਇਲੀਸਬਾਤ ਨੂੰ ਮਿਲਣ ਜਾਣਾ।" ਇਸ ਦੇ ਕੁਲ ਪੰਨੇ ੨੮੩ ਅਤੇ ਕਾਂਡ ੧੮ ਹਨ। ੧੮ਵੇਂ ਕਾਂਡ ਦੀ ਟੂਕ ਹੈ 'ਅਰ ਦੇਖੋ'। ਇਕ ਵੱਡਾ ਭੁਚਾਲ ਆਇਆ, ਇਸ ਲਈ ਜੋ ਪ੍ਰਭੂ ਦਾ ਦੂਤ ਆਕਾਸ ਤੋਂ ਉਤਰਿਆ, ਅਤੇ ਨੇੜੇ ਆ ਕੇ ਉਸ ਪੱਥਰ ਨੂੰ ਕਬਰ ਦੇ ਮੂੰਹ ਉਤੋਂ ਰੁੜ੍ਹਾ ਕੇ ਉਸ ਉਤੇ ਹੀ ਬੈਠਾ।

ਇਸ ਲੜੀ ਦੀ ਦੂਜੀ ਪੁਸਤਕ "ਮਸੀਹੀ ਮੁਸਾਫ਼ਰ ਦੀ ਯਾਤਰਾ ਭਾਗ ਪਹਿਲਾ ਤੇ ਦੂਜਾ ਹੈ। ਇਹ ਇਕ ਨਾਵਲ ਦਾ ਉਲਥਾ ਹੈ। ਜੋ ਵੱਖ ਵੱਖ ਲਿਖਾਰੀਆਂ ਦਾ ਅਨੁਵਾਦ ਕੀਤਿਆ ਮਿਲਦਾ ਹੈ। ਮਿਲ ਫੋਰਡ ਨੇ ੧੮੯੦ ਈ. ਵਿਚ ਪਹਿਲਾ ਭਾਗ ਛਪਵਾਇਆ।" ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ" ਵਿਚ ਇਸ ਨੂੰ "ਜੀਵਨ" ਕਰਕੇ ਲਿਖਿਆ

ਹੈ । ਭਾਗ ਦੂਜੇ ਦੇ ਮੁਖ ਪ੍ਰਿਸ਼ਟ ਤੇ ਲਿਖਿਆ ਹੈ "ਇਸ ਜਗਤ ਤੇ ਦੂਰਗਾਰਾਜ ਦੀ ਵਲ ਸੁਪਨੇ ਦੇ ਦ੍ਰਿਸ਼ਟਾਂਤ ਅਨੁਸਾਰ" ਭਾਗ ਦੂਜਾ:—ਇਸ ਭਾਗ ਵਿਚ ਮਸੀਹ ਨਾਮੇਂ ਮਸੀਹੀ ਮੁਸਾਫਰ ਦੀ ਇਸਤਰੀ ਅਤੇ ਉਸ ਦੇ ਬਾਲਕਾਂ ਦੇ ਜਾਤ੍ਰਾ ਕਰਨ ਅਰ ਉਨ੍ਹਾਂ ਦੀ ਜਾਤ੍ਰਾ ਦੇ ਸੰਕਟ ਅਰ ਭੌਜਲ ਅਤੇ ਸੁਖ ਸਾਂਦ ਨਾਲ ਤੋੜ ਪਹੁੰਚ ਜਾਣ ਦੇ ਹਾਲ ਦਾ ਵਰਣਨ ਹੈ ।" (ਮੈਂ ਬਹੁਤ ਸਾਰੇ ਦ੍ਰਿਸ਼ਟਾਂਤ ਡਿਠੇ-ਰੁਮਿਆਂ ੧੨ ਕਾਂਡ ੧੦ ਪੌੜੀ) ਪੰਜਾਬ ਰਿਲੀਜਸ ਬੁਕ ਸੁਸੈਟੀ ਦੇ ਲਈ ਅਮਰੀਕਨ ਮਿਸ਼ਨ ਪ੍ਰੈਸ ਲੁਧਿਆਣੇ ਵਿਚ ਮਿਸਟਰ ਐਮ. ਵਾਇਲੀ ਦੇ ਜਤਨ ਨਾਲ ਛਪੀ । ਸੰਨ ੧੮੯੨ ਈ. ਕੁਲ ਪੰਨੇ ੪੪੮, ੨ ਭਾਗ ਪਹਿਲਾ ਪਰਬ ਵਿਚੋਂ ਟੂਕ: "ਬਹੁਤਾ ਚਿਰ ਹੋਯਾ ਜੋ ਮੈਂ ਇਕ ਸੁਪਨਾ ਡਿਠਾ ਸੀ, ਜਿਸ ਵਿਚ ਇਹ ਵਰਨਣ ਹੋਯਾ ।"

ਇਸ ਲੜੀ ਦੀ ਤੀਜੀ ਪੁਸਤਕ "ਧਰਮ ਪੁਸਤਕ ਵਿਚੋਂ" ਹੈ । ਇਹ ਪਾਦਰੀ ਰੁਡਾਲਫ ਦੇ ਜਤਨ ਨਾਲ ਛਪੀ ੧੮੬੫-ਈ. ਵਿਚ । ਪੰਜਾਹਵੇਂ ਪਾਠ ਦੀ ਟੂਕ ਹੈ "ਪੌਲੁਸ ਦਾ ਕੈਸਰੀਆ ਵਿਚ ਕੈਦ ਹੋਣਾ (ਜਿਲਦ ਦੁਵੱਲਿਉਂ ਨਾਲ ਚਿੜ੍ਹੀ ਹੋਣ ਕਰ ਕੇ ਮੁਢ ਤੇ ਅਖੀਰ ਬਾਰੇ ਕੁਝ ਨੋਟ ਨਹੀਂ ਕੀਤਾ ਜਾ ਸਕਿਆ) ਇਸੇ ਲੜੀ ਦੀ ਚੌਥੀ ਪੁਸਤਕ ੧੮੪੯ ਈ. ਦੀ ਛਾਪ ਹੈ । Johan Newton ਦੇ ਸਮੇਂ ਛਪੀ । ਇਸ ਦਾ ਸਿਰਲੇਖ ਅੰਗਰੇਜ਼ੀ ਵਿਚ ਹੈ । "Selection from Bible with Practical Reflections" ਮੁਢ ਵਿਚੋਂ ਟੂਕ ਹੈ ।

ਪਰਮੇਸਰ ਨੇ ਅਕਾਸ ਅਰ ਧਰਤੀ ਅਤੇ ਸਾਰੀਆਂ ਵਸਤਾਂ ਛਿਹਾਂ ਦਿਹਾਂ ਵਿਖੇ ਸਾਜੀਆਂ "ਅੰਤ ਵਿਚ ਈਸਾ ਦੀਆਂ ਉਸਤਤਾਂ ਕਵਿਤਾ ਵਿਚ ਹਨ । ਕਿਸੇ ਦੀ ਮੌਲਿਕ ਰਚਨਾ ਹੈ । ਕੁਲ ਪਨੇ ੧੨੦ ਹਨ । ਇਕ ਉਸਤਤ ਦੇ ਰਿਹਾ ਹਾਂ:-

ਈਸਾ ਸਾਡਾ ਨਾਥ ਹੈ, ਸੁਲਤਾਨ ਸੁਲਤਾਨ । ਸਗਲ ਸਰਿਸ਼ਟ ਤਿਸੀ ਤੇ, ਸਗਰੀ ਤਿਸ ਤੇ ਸਾਨ"

ਹੁਣ ਈਸਾਈ ਮਿਸ਼ਨਰੀਆਂ ਦੇ ਅਨੁਵਾਦਾਂ ਬਾਰੇ ਵਿਚਾਰ ਕੀਤੀ ਜਾਵੇਗੀ । ਇਹਨਾਂ ਹੀ ਅਨੁਵਾਦਾਂ ਦੀ ਦੇਣ ਪੰਜਾਬੀ ਸਾਹਿਤ ਲਈ ਬਹੁਤ ਵੱਡੀ ਹੈ । ਲਗ ਭਗ ਸਭ ਕਿਰਤਾਂ ਹੀ ਅਨੁਵਾਦ ਹਨ । ਕੇਰੀ ਤੋਂ ਲੈ ਕੇ ਹੁਣ ਤਕ ਕਿੰਨੇ ਹੀ ਅਨੁਵਾਦ New testament ਤੇ Old testament ਦੇ ਹੋ ਚੁਕੇ ਹਨ । ਇੰਜੀਲ ਦੇ ਨਾਂ ਹੇਠ ਵੀ ਕਈ ਅਨੁਵਾਦ ਵੇਖੇ ਹਨ । ਵਿਲੀਅਮ ਕੇਰੀ ਦਾ ਅਰੰਭਿਆ ਨਿਊਟੈਸਟਾਮੈਂਟ ਦਾ ਅਨੁਵਾਦ ੧੮੧੪ ਈ ਵਿਚ ਅਨੁਵਾਦਿਆ ਗਿਆ ਸੀ । ਇਸ ਅਨੁਵਾਦ ਦੀ ਇਕ ਸਤਰ ਦਿੰਦਾ ਹਾਂ । ਇਹ ਮਤੀ ਵਾਲੇ ਮੰਗਲ ਸਮਾਚਾਰ ਵਿਚੋਂ ਹੈ । ਕੇਰੀ ਵਾਲਾ ਅਨੁਵਾਦ :—

"ਐਬਰਾਹਾਮ ਕੀ ਉਲਾਦ, ਦਾਊਦ ਕੀ ਉਲਾਦ ਯਿਸੂ ਖ੍ਰੀਸਟੂ ਦਿਯਾਂ ਪੂਰਬ ਪੁਰਸ਼ਾਂ ਦੀ ਪੋਥੀ ਇਹ ।" ਇਸ ਤੋਂ ਅਗਲਾ ਮਿਲਦਾ ਅਨੁਵਾਦ ਜੌਨ ਨਿਊਟਨ ਦਾ ੧੮੪੫ ਈ. ਦਾ ਹੈ । ਇਸੇ ਸਤਰ ਦਾ ਉਲਥਾ ਹੈ : "ਕੁਲ ਪ੍ਰਤੀ ਈਸਾ ਮਸੀਹ ਦਾਊਦ ਦੇ ਵੰਸ ਦੀ ਜਿਹੜਾ ਇਬਰਾਹਮ ਦੀ ਉਲਾਦ ਸੀ ।" ਬਹੁਤ ਸਾਰਾ ਫਰਕ ਤਾਂ ਐਥੇ ਹੀ ਉਤਰ ਆਉਂਦਾ ਹੈ । ਨਿਊਟਨ ਵਾਲਾ ਅਨੁਵਾਦ ਪਹਿਲੇ ਨਾਲੋਂ ਬਹੁਤ ਵਧੀਆ ਹੈ । ਇਸ ਪਿਛੋਂ ਮਿਲ ਸਕੀ ਪੁਸਤਕ ੧੮੮੮ ਈ. ਦੀ ਲੁਧਿਆਣੇ ਮਿਸ਼ਨ ਪ੍ਰੈਸ ਦੀ ਹੀ ਹੈ । ਪਰ ਸੀ. ਬੀ. ਨਿਊਟਨ ਦੇ ਯਤਨ ਨਾਲ ਛਪੀ ਹੋਈ ਉਸੇ ਤਰ੍ਹਾਂ ਦੀ ਉਦਾਹਰਣ ਹੈ ; "ਕੁਲਪਤ੍ਰੀ ਯਸੂ ਮਸੀਹ, ਦਾਊਦ ਵੰਸੀ ਦੀ, ਜਿਹੜਾ ਅਬਿਰਾਹਮਾਂ ਦੀ ਉਲਾਦ ਸੀ । "ਇਸ ਵਿਚ ਵੀ ਪਹਿਲਾਂ ਦੋਹਾਂ ਨਾਲੋਂ ਫਰਕ ਪਾਇਆ ਗਿਆ ਹੈ । ਇਸ ਤੋਂ ਅਗਲੀਆਂ ਦੋ ਪੁਸਤਕਾਂ ੧੯੦੫ ਈ. ਤੇ ੧੯੨੮ ਈ. ਦੀਆਂ ਹਨ । ਇਨ੍ਹਾਂ ਵਿਚ ਵੀ ਅਨੁਵਾਦ ਨੂੰ ਹੋਰ ਸਰਲ ਬਣਾਇਆ ਗਿਆ ਹੈ : ਕੁਲਪਤ੍ਰੀ ਯਸੂ ਮਸੀਹ ਦਾਊਦ ਦੇ ਪੁਤ੍ਰ ਦੀ ਜਿਹੜਾ ਇਬਰਾਹੀਮ ਦਾ ਪੁਤਰ ਸੀ ।" ਇਥੇ ਆ ਕੇ Hebrew ਵਾਲੀਆਂ ਮੋਟੀਆਂ ੨ ਆਵਾਜ਼ਾਂ ਹਟ ਗਈਆਂ ਹਨ । ਅਨੁਵਾਦ ਪਹਿਲੇ ਸਭਨਾ ਨਾਲੋਂ ਚੰਗੇਰਾ ਹੈ । ਇਕ ਹੋਰ ਐਡੀਸ਼ਨ ੧੯੫੫ ਦੀ ਹੈ । ਇਹ ਉਲਥਾ ਯੂਨਾਨੀ ਤੋਂ ਕੀਤਾ ਗਿਆ ਹੈ । ਅਨੁਵਾਦ ਪਹਿਲਾਂ ਨਾਲੋਂ ਕਾਫੀ ਹੋਰ ਹੈ । ਉਹੋ ਸਤਰ ਹੈ :— ਪ੍ਰਭੂ ਯਸੂ ਮਸੀਹ ਦੀ ਕੁਲਪਤ੍ਰੀ ਤੇ ਜਨਮ ਕੁਲਪਤ੍ਰੀ ਯਸੂ ਮਸੀਹ ਦਾਊਦ ਦੇ ਪੁਤ੍ਰ ਦੀ ਜਿਹੜਾ ਅਬਰਾਹਮ ਦਾ ਪੁਤ੍ਰ ਸੀ ।" ਪਹਿਲਾਂ ਨਾਲੋਂ ਕਈ ਸ਼ਬਦਾਂ ਦਾ ਫਰਕ ਹੈ ।

ਇਸ ਤਰ੍ਹਾਂ ਮਿਸ਼ਨ ਵਾਲਿਆਂ ਦਾ ਅਨੁਵਾਦ ਦੇ ਖੇਤਰ ਵਿਚ ਕੀਤਾ ਕੰਮ ਸਾਡੇ ਸਾਹਮਣੇ ਹੈ । ਉਨ੍ਹਾਂ ਦੇ ਅਨੁਵਾਦਾਂ ਦੀ ਪੱਧਰ ਬਾਰੇ ਚੰਗੀ ਰਾਏ ਬਣਾਈ ਜਾ ਸਕਦੀ ਹੈ । ੧੯੫੩ ਤੇ ੫੫ ਈ ਦੇ ਲਗ ਭਗ New testament ਤੇ Old testament ਵਿਚੋਂ ਬਹੁਤ ਸਾਰੀਆਂ ਕਹਾਣੀਆਂ ਲੈ ਕੇ ਵਖ ਛਾਪੀਆਂ ਗਈਆਂ ਹਨ ਜਿਵੇਂ ਨਾਸਰਤ ਨੂੰ ਚਲੀਏ ਆਦਿ । ਇਕ ਪੁਸਤਕ ਸਾਧੂ

ਸੁੰਦਰ ਸਿੰਘ ਦੀ ਜੀਵਨੀ ਵੀ ਲਿਖਕੇ ਅਨੁਵਾਦ ਕੀਤੀ ਗਈ ਹੈ । ਇਹ ਖਰੜ ਪ੍ਰੈਸ ਵਿਚ ਛਪੀ ਹੈ । ਇਸਦੇ ਅਨੁਵਾਦ ਦੀ ਪਧਰ ਬਹੁਤ ਵਧੀਆ ਹੈ । ਪੁਸਤਕ ਦੀਆਂ ਪਹਿਲੀਆਂ ਸਤਰਾਂ ਦਿੰਦਾ ਹਾਂ : "ਪਿਛਲੀ ਸਦੀ ਵਿਚ ਜਿਨੇ ਪ੍ਰਸਿਧ ਤੇ ਨਾਮੀ ਨਾਂ ਭਾਰਤ ਦੇ ਇਤਿਹਾਸ ਦੇ ਪੰਨਿਆਂ ਵਿਚ ਲਿਖਣ ਯੋਗ ਹੋਏ ਹਨ, ਉਨ੍ਹਾਂ ਵਿਚ ਸਾਧੂ ਸੁੰਦਰ ਸਿੰਘ ਦੇ ਨਾਂ ਨੂੰ ਬੜੀ ਮਹਾਨਤਾ ਤੇ ਸਤਿਕਾਰ ਪਰਾਪਤ ਹੈ ।" ਇਹ ਬੰਦਾ ਰਾਮਪੁਰ (ਕਟਾਣੀ) ਜ਼ਿਲਾ ਲੁਧਿਆਣਾ ਦਾ ਸਿਖ ਸੀ । ਈਸਾਈ ਇਸਨੂੰ ਅਲੋਪ ਹੋ ਗਿਆ ਦਸਦੇ ਹਨ ।

੧੯੫੩ ਈ. ਵਿਚ ਕੀਤੇ ਗਏ ਅਨੁਵਾਦਾਂ ਦੇ ਢੰਗ ਬਾਰੇ ਕੁਝ ਜਾਨਣਾ ਪਾ ਦੇਣਾ ਅਯੋਗ ਨਹੀਂ ਹੋਵੇਗਾ । ਇਕ ਗੁਰਮੁਖੀ ਅੰਜੀਲ ਬੈਪਟਿਸਟ ਮਿਸ਼ਨ ਵਲੋਂ ਕਲਕੱਤਾ ਵਲੋਂ ਛਪ ਰਹੀ ਸੀ । ਇਸ ਨੂੰ Hebrew ਵਿਚੋਂ ਉਲਥਾਇਆ ਗਿਆ ਹੈ, ਉਲਥੇ ਪਿਛੋਂ ਇਹ ਪੁਸਤਕ ਪੰਜਾਬੀ ਗਿਆਨੀਆਂ ਪਾਸ ਪੜਚੋਲ ਲਈ ਭੇਜੀ ਗਈ ਸੀ । ਇਸ ਉਲਥੇ ਲਈ ਸਟੈਂਡਰਡ ਇਹ ਰਖੇ ਸਨ । Hebrew Massaretic ਅਸਲੀ ਟੈਕਸਟ ਹੈ । Gesenius Standard Hebrew grammer, Hebrew ਟੈਕਸਟ ਲਈ ਵਰਤਿਆ ਗਿਆ ਸੀ ਅਤੇ ਪੰਜਾਬੀ ਦਾ ਗਰਾਮਰ ਗਿਆਨੀ ਦੇ ਇਮਤਿਹਾਨਾਂ ਲਈ ਮਨਜ਼ੂਰ ਸ਼ੁਦਾ ਗਰਾਮਰ ਵਰਤਿਆ ਗਿਆ ਸੀ । ਪੰਜਾਬੀ ਯੂਨੀਵਰਸਟੀ ਵਲੋਂ ੧੯੨੫ ਈ ਵਿਚ ਛਾਪੀ ਗਈ ਡਿਕਸ਼ਨਰੀ ਸਟੈਂਡਰਡ ਕੋਸ਼ ਰਖਿਆ ਗਿਆ ਸੀ । Consistency ਬਾਰੇ ਉਲਥਾਕਾਰ ਨੂੰ ਖਾਸ ਹਦਾਇਤਾਂ ਦਿਤੀਆਂ ਜਾਂਦੀਆਂ ਸਨ ਕਿ ਕਿਸੇ ਖਾਸ ਭਾਵ ਨੂੰ ਪਰਗਟਾਉਣ ਲਈ ਢੁਕਵਾਂ ਸ਼ਬਦ ਹੀ ਵਰਤਿਆ ਜਾਣਾ ਚਾਹੀਦਾ ਹੈ । ਈਸਾਈ ਉਲਥਾਕਾਰ ਇਹ ਮੰਨਦੇ ਹਨ ਪਈ ਸਿਖ ਧਾਰਮਿਕ ਗ੍ਰੰਥਾਂ ਵਿਚੋਂ ਬਹੁਤ ਸਾਰੇ ਔਖੇ ਸ਼ਬਦ ਮਿਲ ਜਾਂਦੇ ਹਨ ।

Hebrew ਵਿਚ ਵਾਕ ਬਣਤਰ ਕ੍ਰਿਆ, ਕਰਤਾ ਤੇ ਕਰਮ ਦੀ ਤਰਤੀਬ ਨਾਲ ਹੁੰਦੀ ਹੈ ਪਰ ਪੰਜਾਬੀ ਵਿਚ ਵਾਕ ਬਣਤਰ ਕਰਤਾ, ਕਰਮ ਤੇ ਕ੍ਰਿਆ ਦੀ ਤਰਤੀਬ ਨਾਲ ਹੁੰਦੀ ਹੈ । ਇਸ ਦਾ ਖਾਸ ਖਿਆਲ ਰਖਿਆ ਜਾਂਦਾ ਹੈ ਤਾਂਕਿ ਕੋਈ ਵਾਕ ਗਲਤ ਨਾ ਹੋ ਜਾਵੇ । 'ਤੂੰ', 'ਤੁਸੀਂ' ਆਦਿ ਸ਼ਬਦਾਂ ਨੂੰ ਵਰਤਣ ਲਗੇ ਭਾਵ ਦਾ ਖਿਆਲ ਰਖਿਆ ਜਾਂਦਾ ਹੈ । 'ਤੂੰ' ਕਿਸੇ ਦਾਸ ਲਈ ਹੀ ਵਰਤਿਆ ਜਾਂਦਾ ਹੈ । ਉਲਥਾ ਦੇਣ ਦੀ ਹੀ ਕੋਸ਼ਸ਼ ਕੀਤੀ ਜਾਂਦੀ ਹੈ, ਜਿਨੇ ਭਾਵ ਹੀ ਨਹੀਂ ਪ੍ਰਗਟਾਏ ਜਾਂਦੇ । ਉਲਥਾ ਕਰਨ ਦੇ ਇਹ ਢੰਗ ਤੇ ਨਿਯਮ ਇਸ ਗੱਲ ਦੇ ਸੂਚਕ ਹਨ ਪਈ ਈਸਾਈ ਮਿਸ਼ਨਰੀਆਂ ਦਾ ਉਲਥਾ ਇਕ ਚੰਗੀ ਪੱਧਰ ਨੂੰ ਪਹੁੰਚ ਚੁਕਿਆ ਹੈ । ਪੰਜਾਬੀ ਸਾਹਿਤ ਨੂੰ ਉਲਥੇ ਦੀ ਮਹਾਨ ਦੇਣ ਕਰਕੇ ਪੰਜਾਬੀ ਜਗਤ ਮਿਸ਼ਨ ਵਾਲਿਆਂ ਦਾ ਸਦਾ ਰਿਣੀ ਰਹੇਗਾ ।

ਈਸਾਈ ਮਿਸ਼ਨਰੀਆਂ ਦੇ ਇਤਿਹਾਸਕ ਪੜਚੋਲ ਅਤੇ ਸਾਹਿਤਕ ਕੰਮਾਂ ਦੇ ਇਸ ਵਿਸ਼ਲੇਸ਼ਣ ਤੋਂ ਹੁਣ ਅਸੀਂ ਇਸ ਕਾਬਿਲ ਹਾਂ ਕਿ ਇਨ੍ਹਾਂ ਤੋਂ ਕੁਝ ਯੋਗ ਸਿੱਟੇ ਕੱਢ ਸਕੀਏ ਜਿਹੜੇ ਕਿ ਪੰਜਾਬੀ ਬੋਲੀ ਤੇ ਪੰਜਾਬੀ ਸਾਹਿਤ ਲਈ ਬਹੁਤ ਲਾਭਦਾਇਕ ਹੋ ਸਕਦੇ ਹਨ । ਵਿਸ਼ਲੇਸ਼ਣ ਵਿਚ ਇਹ ਤਾਂ ਅਸੀਂ ਵੇਖ ਚੁੱਕੇ ਹਾਂ ਕਿ ਇਨ੍ਹਾਂ ਤੋਂ ਕੁਝ ਸਿੱਟੇ ਕਢ ਸਕੀਏ ਜਿਹੜੇ ਕਿ ਪੰਜਾਬੀ ਬੋਲੀ ਤੇ ਪੰਜਾਬੀ ਸਾਹਿਤ ਲਈ ਬਹੁਤ ਲਾਭਦਾਇਕ ਹੋ ਸਕਦੇ ਹਨ । ਵਿਸ਼ਲੇਸ਼ਣ ਵਿਚ ਤਾਂ ਅਸੀਂ ਵੇਖ ਹੀ ਚੁਕੇ ਹਾਂ ਕਿ ਹਰ ਤਰ੍ਹਾਂ ਤੋਂ ਈਸਾਈ ਮਿਸ਼ਨਰੀਆਂ ਨੇ ਪੰਜਾਬੀ ਜਗਤ ਨੂੰ ਕੋਈ ਨਾ ਕੋਈ ਦੇਣ ਦਿਤੀ ਹੈ । ਗਲ ਕੀ ਉਨ੍ਹਾਂ ਨੇ ਇਸ ਬੋਲੀ ਨੂੰ ਉਸਾਰਨ ਵਿਚ ਬੜਾ ਹਿੱਸਾ ਪਾਇਆ ਹੈ ਅਤੇ ਉਹਨਾਂ ਤੋਂ ਉਸਾਰੀ ਵੀ ਉਸ ਪਧਰ ਨਾਲ ਹੋਈ ਹੈ ਜਿਹੜੀ ਕਿ ਪ੍ਰਚੱਲਤ ਬੋਲੀਆਂ ਦਾ ਇਕ ਅੰਗ ਹੁੰਦੀ ਹੈ ਤੇ ਉਹ ਵੀ ਨਰੋਆ ਅੰਗ ।

ਸਭ ਤੋਂ ਪਹਿਲਾਂ ਦਾਨੇ ਭਰਪੂਰ ਸਿੱਟਾ ਜਿਹੜਾ ਅਸੀਂ ਵੇਖਦੇ ਹਾਂ, ਉਹ ਗੁਰਮੁਖੀ ਛਾਪੇ ਦਾ ਜਨਮ ਤੇ ਫੈਲਾਓ ਹੈ । ਇਸ ਛਾਪੇ ਖਾਨੇ ਵਿਚ ਛਪੀਆਂ ਪੁਸਤਕਾਂ ਨੂੰ ਜੇਕਰ ਅਸੀਂ ਲੱਭਣ ਦੀ ਕੋਸ਼ਸ਼ ਕਰੀਏ ਤਾਂ ਇਕੱਲੇ ਲੁਧਿਆਣੇ ਪ੍ਰੈਸ ਦੀ ਦੇਣ ਇਕ ਅਰਬ ਦੇ ਲਗ ਭਗ ਛਪੇ ਪੰਨੇ ਬਣ ਜਾਂਦੇ ਹਨ । ਜਿਨ੍ਹਾਂ ਵਿਚੋਂ ਵਡਾ ਹਿਸਾ ਪੰਜਾਬੀ ਪਨਿਆ ਦਾ ਹੈ । ਕੇਰੀ ਦਾ ਕਲਕੱਤੇ ਬੈਠ ਕੇ ੧੯ ਵੀਂ ਸਦੀ ਦੇ ਮੁੱਢ ਵਿਚ ਹੀ, ਮੁਲਤਾਨੀ, ਡੋਗਰੀ ਤੇ ਭਟਨੇਰੀ ਆਦਿ ਉਪ-ਬੋਲੀਆਂ ਵਿਚ ਅਨੁਵਾਦ ਕਰਨਾ ਇਹ ਦੱਸਦਾ ਹੈ ਕਿ ਪੰਜਾਬੀ ਦੇ ਛੋਟੇ ਅੰਗਾਂ ਨੂੰ ਵੀ ਸੁਰਜੀਤ ਹੋਣ ਦਾ ਅਵਸਰ ਮਿਲ ਰਿਹਾ ਸੀ । ਭਾਵੇਂ ਉਨ੍ਹਾਂ ਨੇ ਆਪਣੇ ਮਤਲਬ ਲਈ ਹੀ ਇਹ ਸਭ ਕੁਝ ਕੀਤਾ ਸੀ ਪਰ ਉਨ੍ਹਾਂ ਦਾ ਕੰਮ ਕਿਸੇ ਵੀ ਉਸ ਮਹਿਕਮੇਂ ਨਾਲੋਂ ਘਟ ਨਹੀਂ ਜਿਹੜਾ ਕਿ ਖਾਸ ਤੌਰ ਤੇ ਇਸ ਕੰਮ ਲਈ ਨੀਯਤ ਕੀਤਾ ਗਿਆ ਹੋਵੇ । ਇਨ੍ਹਾਂ ਤੋਂ

ਪ੍ਰੇਰਿਤ ਹੋ ਕੇ ਹੋਰਾਂ ਲੋਕਾਂ ਵੀ ਗੁਰਮੁਖੀ ਦੇ ਛਾਪੇਖ਼ਾਨੇ ਟਾਈਪ ਜਾਂ ਪੱਥਰ ਦੇ ਚਲਾਏ ।

ਈਸਾਈ ਮਿਸ਼ਨਰੀਆਂ ਦੇ ਮੌਲਿਕ ਸੰਗ੍ਰਹਿਾਂ ਨੂੰ ਲੈਂਦੇ ਹੋਏ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਵਿਆਕਰਣ, ਸ਼ਬਦ-ਕੋਸ਼ ਅਤੇ ਅਖਾਉਤਾਂ ਤੇ ਮੁਹਾਵਰੇ ਲਿਖਕੇ ਅਤੇ ਲਿਖਵਾ ਕੇ ਪੰਜਾਬੀ ਬੋਲੀ ਨੂੰ ਅਮੀਰ ਬਣਾਇਆ ਹੈ । ਇਸ ਦਾ ਇਕ ਹੋਰ ਵੱਡਾ ਫ਼ਾਇਦਾ ਇਹ ਵੀ ਹੋਇਆ ਹੈ ਕਿ ਪੰਜਾਬੀ ਨੂੰ ਵੀ ਦੂਜੀਆਂ ਬੋਲੀਆਂ ਦੇ ਮੁਕਾਬਲੇ ਤੇ ਖੜੋਣ ਜੋਗੀ ਥਾਂ ਮਿਲ ਗਈ ਹੈ । ਪਾਦਰੀਆਂ ਆਦਿ ਦੀਆਂ ਮੌਲਿਕ ਰਚਨਾਵਾਂ ਨੇ ਬਹੁਤ ਸਾਰੇ ਪੰਜਾਬੀ ਲਿਖਾਰੀਆਂ ਨੂੰ ਕੁਝ ਲਿਖਣ ਲਈ ਪ੍ਰੇਰਿਆ ਹੈ। ਬਜਨੀ ਭਾਈ ਪੰਡਿਤ, ਸ਼ਰਧਾ ਰਾਮ ਫ਼ਿਲੌਰੀ ਤੇ ਡਾ. ਚਰਨ ਸਿੰਘ ਆਦਿ ਇਨ੍ਹਾਂ ਤੋਂ ਪ੍ਰੇਰਿਤ ਹੋ ਕੇ ਲਿਖਣ ਵਾਲਿਆਂ ਵਿਚੋਂ ਹੀ ਸਨ। ਇਸ ਪ੍ਰੇਰਨਾ ਦਾ ਅਸਰ ਭਰੋਸੇ ਨਾਲ ਕਿਹਾ ਜਾ ਸਕਦਾ ਹੈ ।

ਇਨ੍ਹਾਂ ਵਲੋਂ ਤੋਰੀ ਗਈ ਅਨੁਵਾਦ ਕਰਨ ਦੀ ਪ੍ਰਥਾ ਪੰਜਾਬੀ ਸਾਹਿਤ ਨੂੰ ਇਕ ਵੱਡੀ ਦੇਣ ਹੈ। ਇਨ੍ਹਾਂ ਦੇ ਅਨੁਵਾਦਾਂ ਤੋਂ ਬਾਹਰ ਦੀਆਂ ਰਚਨਾਵਾਂ ਸਾਨੂੰ ਬਹੁਤ ਘਟ ਮਿਲਦੀਆਂ ਹਨ। ਮਹਾਰਾਜਾ ਰਣਜੀਤ ਸਿੰਘ ਤੋਂ ਲੈ ਕੇ ੧੯ ਵੀਂ ਸਦੀ ਦੇ ਅੰਤ ਤਕ ਜਿਨਾਂ ਵੀ ਪੰਜਾਬੀ ਸਾਹਿਤ ਮਿਲਦਾ ਹੈ, ਮਿਸ਼ਨ ਵਾਲੇ ਉਸਦੇ ਮੁਕਾਬਲੇ ਤੇ ਹਨ । ਅਨੁਵਾਦ ਤਾਂ ਪਹਿਲਾਂ ਬਹੁਤ ਹੀ ਘੱਟ ਸਨ । ਕਦੇ ਕਦਾਈ ਕੋਈ ਸੰਤ ਅੱਡਣਸ਼ਾਹ ਇਕ ਅੱਧ ਅਨੁਵਾਦ ਕਰ ਦਿੰਦਾ ਸੀ । ਪਰ ਅਸੀਂ ਵੇਖਦੇ ਹਾਂ ਕਿ ਇਹਨਾਂ ਦੀ ਇਕ ਅਨੁਵਾਦ ਪ੍ਰਥਾ ਤੋਂ ਪ੍ਰੇਰਿਤ ਹੋ ਕੇ ੧੯ ਵੀਂ ਸਦੀ ਵਿਚ ਬਹੁਤ ਸਾਰੀਆਂ ਬਦੇਸ਼ੀ ਪੁਸਤਕਾਂ ਦੇ ਅਨੁਵਾਦ ਵੀ ਕੀਤੇ ਗਏ। ਇਨ੍ਹਾਂ ਅਨੁਵਾਦਾਂ ਦੀ ਪੱਧਰ ਕਿਹੋ ਜਿਹੀ ਹੈ ਇਸ ਬਾਰੇ ਬਹੁਤੇ ਸਿਧਾਂਤਾਂ ਦੀ ਲੋੜ ਨਹੀਂ, ਖੁਲ੍ਹੇ ਡੁਲ੍ਹੇ ਪੰਜਾਬੀਆਂ ਨੇ ਅਨੁਵਾਦ ਵੀ ਖੁਲ੍ਹੇ ਡੁਲ੍ਹੇ ਹੀ ਕੀਤੇ ਹਨ ਪਰ ਨਿਰੰਜਨ ਸਿੰਘ ਆਦਿ ਦੇ ਕਈ ਵਧੀਆ ਅਨੁਵਾਦ ਵੀ ਹਨ ।

ਇਸਾਈ ਮਿਸ਼ਨ ਵਾਲਿਆਂ ਦੇ ਇਨ੍ਹਾਂ ਕੰਮਾਂ ਨੇ ਪੰਜਾਬੀ ਬੋਲੀ ਨੂੰ ਭਾਸ਼ਾ ਵਿਗਿਆਨੀਆਂ ਲਈ ਕਾਫ਼ੀ ਅਮੀਰ ਬਣਾਇਆ ਹੈ । ਕੋਸ਼ਾਂ ਵਿਚ ਜ਼ਿਲਿਆਂ ਜ਼ਿਲਿਆਂ ਦੇ ਵੱਖ ਵੱਖ ਕੋਸ਼ ਮਿਲਦੇ ਹਨ। ਜੇਕਰ ਇਨ੍ਹਾਂ ਨੂੰ ਇਕੱਠਾ ਕੀਤਾ ਜਾਵੇ ਤਾਂ ਇਕ ਬਹੁਤ ਵੱਡਾ ਸ਼ਬਦ ਭੰਡਾਰ ਬਣ ਜਾਂਦਾ ਹੈ। ਈਸਾਈਆਂ ਦੇ ਦਿਲਾਂ ਵਿਚ ਇਸ ਗੱਲ ਦਾ ਪੱਕਾ ਹੋਣਾ ਕਿ ਪੰਜਾਬੀ ਸੰਸਕ੍ਰਿਤ, ਫ਼ਾਰਸੀ, ਅਰਬੀ ਤੇ ਪਸ਼ਤੋ ਦਾ ਮਿਲਗੋਭਾ ਹੈ, ਇਸ ਗੱਲ ਦਾ ਸੂਚਕ ਹੈ ਕਿ ਉਹਨਾਂ ਨੇ ਬਹੁਤ ਸਾਰੇ ਸ਼ਬਦ ਇਨ੍ਹਾਂ ਬੋਲੀਆਂ ਤੋਂ ਲੈ ਕੇ ਪੰਜਾਬੀ ਦੇ ਰਾਖਵੇਂ ਬਣਾ ਦਿਤੇ ਹਨ। ਹੋ ਸਕਦਾ ਹੈ ਉਹਨਾਂ ਵਿਚੋਂ ਅਸੀਂ ਅਜ ਬਹੁਤ ਸਾਰੇ ਵਰਤ ਰਹੇ ਹੋਈਏ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਬੀ ਦੇ ਸ਼ਬਦ ਭੰਡਾਰ ਨੂੰ ਵੀ ਬਹੁਤ ਵੱਡੀ ਦੇਣ ਦਿਤੀ ਹੈ।

ਇਸ ਤਰ੍ਹਾਂ ਹੀ ੧੯ ਵੀਂ ਸਦੀ ਦੇ ਅੱਧ ਤੋਂ ਬਾਅਦ ਹੋਏ ਅਨੁਵਾਦਾਂ ਨੇ ਪੰਜਾਬੀ ਵਾਰਤਕ ਨੂੰ ਆਪਣੇ ਪੈਰਾਂ ਤੇ ਖਲੋਣ ਜੋਗਰੀ ਕਰ ਦਿਤਾ ਹੈ। ਜੇਕਰ ਅਸੀਂ ਅੱਡਣ ਸ਼ਾਹ ਦੇ ਅਨੁਵਾਦ ਨੂੰ ਪੰਜਾਬੀ ਅਨੁਵਾਦ ਮੰਨੀਏ ਤਾਂ ਮਿਸ਼ਨਰੀਆਂ ਵਾਲੇ ਅਨੁਵਾਦਾਂ ਦੀ ਪੱਧਰ ਉਸ ਨਾਲੋਂ ਕਿਤੇ ਉਚੇਰੀ ਹੈ । ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਇਹੋ ਜਿਹੇ ਅਨੁਵਾਦ ਸਾਡੇ ਵਾਰਤਕ ਦਾ ਇਕ ਤਕੜਾ ਹਿੱਸਾ ਹਨ ਅਤੇ ਇਸ ਵਾਰਤਕ ਵਿਚ ਵਿਆਕਰਣਕ ਤੌਰ ਤੇ ਵੀ ਘੱਟ ਹੀ ਗਲਤੀਆਂ ਕੱਢੀਆਂ ਜਾ ਸਕਦੀਆਂ ਹਨ ਕਿਉਂਕਿ ਅਨੁਵਾਦਨ ਸਮੇਂ ਵਿਆਕਰਣ ਦਾ ਖ਼ਾਸ ਖਿਆਲ ਰਖਿਆ ਜਾਂਦਾ ਸੀ। ਸਾਡੀ ਇਹ ਅਨੁਵਾਦਾਂ ਵਾਲੀ ਵਾਰਤਕ ਵਿਆਕਰਣਕ ਤਰੁਟੀਆਂ ਤੋਂ ਬਚੀ ਵਾਰਤਕ ਹੈ ਅਤੇ ਇਹ ਪਹਿਲੀ ਵਾਰਤਕ ਹੈ ਜਿਹੜੀ ਕਿ ਸਾਧੂਕੜੀ ਬੋਲੀ ਤੋਂ ਬਿਲਕੁਲ ਨਿਖਰਵੀਂ ਹੋ ਕੇ ਸਾਹਮਣੇ ਆਈ।

ਇਥੇ ਇਕ ਹੋਰ ਗੱਲ ਵਰਣਨ ਯੋਗ ਇਹ ਹੈ ਕਿ ਈਸਾਈ ਮਿਸ਼ਨਰੀਆਂ ਨੇ ਇਕ ਚਾਨਣੇ ਦਾ ਕੰਮ ਸਾਰਿਆ ਹੈ ਕਿਉਂਕਿ ਜਦ ਅਸੀਂ ਇਨ੍ਹਾਂ ਤੋਂ ਪ੍ਰੇਰਤ ਹੋ ਕੇ ਲਿਖੇ ਗਏ ਸਾਹਿਤ ਵਲ ਜਾਂਦੇ ਹਾਂ ਤਾਂ ਉਹ ਵੀ ਸਾਨੂੰ ਐਨੀ ਹੀ ਗਿਣਤੀ ਵਿਚ ਮਿਲ ਜਾਂਦਾ ਹੈ, ਜਿੰਨੀ ਕੁ ਇਹਨਾਂ ਦੇ ਸਾਹਿਤ ਦੀ ਗਿਣਤੀ ਹੈ, ਪਰ ਬਹੁਤ ਖਿਲ੍ਹਰ ਪੁਲ੍ਹਰ ਕੇ । ਭਾਵੇਂ ਕਈ ਮੁਢਲੀਆਂ ਕਿਰਤਾਂ ਤੁਲਨਾਤਮਕ ਪੱਖ ਤੋਂ ਈਸਾਈਆਂ ਦੀਆਂ ਰਚਨਾਵਾਂ ਦਾ ਮੇਚਾ ਨਹੀਂ ਖਾਂਦੀਆਂ । ਪਰ ਫੇਰ ਵੀ ਇਹ ਇਕ ਮੰਨਣ ਯੋਗ ਗੱਲ ਹੈ ਪਈ ਜੇਕਰ ਈਸਾਈਆਂ ਪੰਜਾਬੀ ਵਿਚ ਐਨਾ ਕੁਝ ਨਾ ਕੀਤਾ ਹੁੰਦਾ ਤਾਂ ਜ਼ਰੂਰੀ ਸੀ ਕਿ ਸਾਡੇ ਪਾਸ ਉਸ ਸਮੇਂ ਦਾ ਸਾਹਿਤ ਬੜਾ ਘਟ ਹੁੰਦਾ। ਈਸਾਈਆਂ ਇਕ ਚਾਨਣਾ ਜਿਹਾ ਦਖਾਇਆ ਅਤੇ ਲੋਕਾਂ ਨੂੰ ਉਹ ਪਕੜ ਚੰਗੀ ਲੱਗੀ। ਇਸੇ ਪਕੜ ਦੇ ਅਸਰ ਹੇਠ ਬਹੁਤਾ ਕੁਝ ਲਿਖਿਆ ਗਿਆ। ਅਖ਼ਬਾਰ ਪ੍ਰਥਾ ਵੀ ਇਨ੍ਹਾਂ ਤੋਂ ਹੀ ਚਾਲੂ ਹੁੰਦੀ ਹੈ

ਅਤੇ ਅਸੀਂ ਵੇਖਦੇ ਹਾਂ ਕਿ ਉਨ੍ਹਾਂ ਤੋਂ ਪਿਛੋਂ ਕਿੰਨੀ ਗਿਣਤੀ ਵਿਚ ਅਖ਼ਬਾਰ ਕਢੇ ਗਏ । ਛੇਤੀ ਹੀ ਪੰਜਾਬੀ ਲੋਕਾਂ ਨੇ ਵਿਆਕਰਣ ਕੋਸ਼ ਤੇ ਹੋਰ ਮੌਲਿਕ ਪੁਸਤਕਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ ।

ਈਸਾਈ ਮਿਸ਼ਨ ਵਲੋਂ ਪਾਠ ਪੁਸਤਕਾਂ ਵੀ ਤਿਆਰ ਕਰਵਾਈਆਂ ਗਈਆਂ । ਵਿਦਿਅਕ ਮਹਿਕਮੇ ਦੇ ਅੰਗਰੇਜ਼ ਅਫ਼ਸਰਾਂ ਨੇ ਇਸ ਗੱਲ ਵੱਲ ਖ਼ਾਸ ਧਿਆਨ ਦਿਤਾ । ਤਦੇ ਅਸੀਂ ਵੇਖਦੇ ਹਾਂ ਕਿ ਮੇਜਰ ਚਾਲਰਾਇਡ ਦਾ ਲਿਖਿਆ ਗਣਿਤ ਸਾਰ ੧੮੮੫ ਈ. ਵਿਚ ਪ੍ਰਕਾਸ਼ਤ ਹੋਇਆ । ਮਿਸ਼ਨ ਸਿਖਿਆ ਸਭਾ ੧੮੬੩ ਈ. ਵਿਚ ਛਾਪੀ ਗਈ। ਜੌਨ ਨਿਊਟਨ ਨੇ ਪੰਜਾਬ ਦਾ ਜੁਗਰਾਫੀਆ ਅਤੇ ਹਿਮਾਕਤੀ ਲਿਖੀ । ਪੰਡਤ ਸ਼ਰਧਾ ਰਾਮ ਫਿਲੌਰੀ ਤੋਂ ਦੋ ਪਾਠ ਪੁਸਤਕਾਂ "ਸਿਖਾਂ ਦੇ ਰਾਜ ਦੀ ਵਿਥਿਆ" ਅਤੇ "ਪੰਜਾਬੀ ਬਾਤ ਚੀਤ" ਤਿਆਰ ਕਰਵਾਈਆਂ ਗਈਆਂ । ਇਹ ਪੁਸਤਕਾਂ ਸਿਧ ਕਰਦੀਆਂ ਹਨ ਕਿ ਪੰਜਾਬੀ ਨੂੰ ਸਕੂਲਾਂ ਵਿਚ ਓਦੋਂ ਵੀ ਥਾਂ ਪਰਾਪਤ ਹੋਵੇਗੀ । ਇਸ ਦੇ ਨਾਲ ਨਾਲ ਕੁਝ ਇਹੋ ਜਿਹੀਆਂ ਪੁਸਤਕਾਂ ਵੀ ਮਿਲਦੀਆਂ ਹਨ ਜਿਹੜੀਆਂ ਕਿ ਧਾਰਮਿਕ ਵਿਚਾਰਾਂ ਬਾਰੇ ਲਿਖਵਾਈਆਂ ਗਈਆਂ । ਇਕ ਪੁਸਤਕ 'ਜਯੋਤਿਰੁਦਯ' ਹੈ ਜੋ ਕਿ ਈਸਾਈ ਧਰਮ ਬਾਰੇ ਮੌਲਿਕ ਪੁਸਤਕ ਹੈ । ਇਹ ੧੮੮੨ ਈ. ਵਿਚ ਪ੍ਰਕਾਸ਼ਤ ਕੀਤੀ ਗਈ । ਇਕ ਹੋਰ ਪੁਸਤਕ ਬਲਜੀ ਭਾਈ ਪੰਡਿਤ ਦੀ ਲਿਖੀ ਮਿਲਦੀ ਹੈ ਜੋ ਕਿ ੧੮੯੪ ਈ. ਵਿਚ ਛਪੀ । ਇਸ ਦਾ ਨਾਂ 'ਹਰੀ ਚਰਿਤਰ ਜਾਂ ਆਦਿ ਗ੍ਰੰਥ ਤੇ ਬਾਈਬਲ ਵਿਚ ਮਤ ਭੇਦ' ਹੈ। ਇਹ ਵੀ ਮੌਲਿਕ ਵਿਚਾਰ ਸੰਗ੍ਰਹਿ ਹੈ ਜੋ ਕਿ ਲੇਖਾਂ ਦੀ ਸ਼ਕਲ ਵਿਚ ਹੈ। ਇਸ ਤਰ੍ਹਾਂ ਵਾਦ-ਵਿਵਾਦ ਦੀਆਂ ਹੋਰ ਪੁਸਤਕਾਂ, ਵਿਚਾਰ ਪ੍ਰਕਾਸ਼, ਵਿਵਾਦ ਖੰਡਨ, ਨਿਆਂ ਦੀ ਕਿਤਾਬ ਆਦਿ ਮਿਲਦੀਆਂ ਹਨ। ਪੰਜਾਬੀ ਭਜਨ ਤੇ ਗਜ਼ਲਾਂ, ਬਿਪਤ ਸਮੇਂ ਮਰਜਾਦਾ ਤੇ ਬੇਨਤੀ ਪ੍ਰਕਾਸ਼ ਆਦਿ ਕੁਝ ਹੋਰ ਮੌਲਿਕ ਪੁਸਤਕਾਂ ਹਨ। ਇਹਨਾਂ ਤੋਂ ਇਹ ਪਤਾ ਚਲਦਾ ਹੈ ਪਈ ਆਪਣੇ ਧਰਮ ਨੂੰ ਫੈਲਾਉਣ ਲਈ ਉਹਨਾਂ ਦੇ ਯਤਨ ਕਾਰਗਰ ਸਨ ।

ਇਸ ਤਰ੍ਹਾਂ ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਈਸਾਈ ਮਿਸ਼ਨਰੀਆਂ ਦੀ ਦੇਣ ਮਹਾਨ ਹੈ ਅਤੇ ਬਹੁਪੱਖੀ ਵੀ। ਪੰਜਾਬੀ ਸਾਹਿਤ ਦਾ, ਈਸਾਈ ਸਾਹਿਤ ਇਕ ਵਿਸ਼ੇਸ਼ ਤੇ ਵੱਖਰਾ ਅੰਗ ਹੈ । ਜਿਸ ਨੇ ਕਿ ਹੋਰਾਂ ਅੰਗਾਂ ਨੂੰ ਮਾੜਿਆਂ ਸਮਿਆਂ ਵਿਚ ਢਹਿਣ ਤੋਂ ਬਚਾਇਆ ਹੈ । ਪਰ ਅਫ਼ਸੋਸ ਹੈ ਕਿ ਇਸ ਪੱਖ ਨੂੰ ਅਜੇ ਮਾਨ ਯੋਗ ਥਾਂ ਨਹੀਂ ਮਿਲੀ ਅਤੇ ਨਾ ਹੀ ਗਾਨਣੇ ਵਿਚ ਲਿਆਂਦਾ ਗਿਆ ਹੈ । ਇਹ ਅੰਗ ਖੋਜ ਦੀ ਲੋੜ ਰਖਦਾ ਹੈ । ਉਮੀਦ ਹੈ ਛੇਤੀ ਹੀ ਇਸ ਵਿਸ਼ੇ ਨੂੰ ਵੀ ਮਾਨ ਯੋਗ ਥਾਂ ਮਿਲ ਜਾਵੇਗੀ ।

## ਮਾਰਚ, ੧੯੬੧

ਦਾ

## ਪਰਚਾ

'੧੯੬੦ ਦਾ ਪੰਜਾਬੀ ਸਾਹਿਤ' ਹੋਵੇਗਾ ਤੇ ਹਰ ਸਾਲ ਮਾਰਚ ਦਾ ਪਰਚਾ ਪਿਛਲੇ ਬੀਤ ਚੁਕੇ ਸਾਲ ਦੇ ਸਮੁਚੇ ਪੰਜਾਬੀ ਸਾਹਿਤ ਪੁਰ ਆਲੋਚਨਾ ਅੰਕ ਹੋਇਆ ਕਰੇਗਾ ।

ਸੰਪਾਦਕ

ਸਾਡਾ ਅਧਿਆਤਮਕ ਸਰਮਾਇਆ :

# ਭਗਤ ਰਵਿਦਾਸ ਜੀ ਦੀ ਰਚਨਾ

ਨਰੈਣ ਸਿੰਘ

ਗੁਰੂ ਗ੍ਰੰਥ ਸਾਹਿਬ ਅੰਦਰ ਲਿਖੇ ਭਗਤ ਰਵਿਦਾਸ ਜੀ ਦੇ ਬਹੁ ਸ਼ਬਦਾਂ ਵਿਚੋਂ ਉਨ੍ਹਾਂ ਦੀ ਆਪਣੀ ਜ਼ਬਾਨੀ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਆਪ ਬਨਾਰਸ ਸ਼ਹਿਰ ਦੇ ਰਹਿਣ ਵਾਲੇ ਚਮਾਰ ਜਾਤੀ ਵਿਚੋਂ ਸਨ ਤੇ ਚਮਾਰ ਜਾਤੀ ਭਾਰਤ ਦੀ ਅਤਿ ਨੀਚ ਜਾਤ ਤੇ ਅਛੂਤ ਜਾਤੀਆਂ ਵਿਚੋਂ ਇਕ ਸੀ, ਜਿਨ੍ਹਾਂ ਦਾ ਨਿਤ ਦਾ ਕਿਤਾ ਮੋਏ ਹੋਏ ਡੰਗਰਾਂ ਨੂੰ ਬਾਹਰ ਲੈ ਜਾਣਾ ਅਤੇ ਚਮੜੇ ਦੀਆਂ ਜੁਤੀਆਂ ਸੀਊਣਾ ਤੇ ਗੰਢਣਾ ਸੀ। ਆਪ ਇਸ ਬਾਰੇ ਇਸ ਤਰ੍ਹਾਂ ਕਹਿੰਦੇ ਹਨ:—

"ਜਾਤੀ ਓਛਾ ਪਾਤੀ ਓਛਾ
ਓਛਾ ਜਨਮ ਹਮਾਰਾ ॥" ੪੮੬

ਅਤੇ

'ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥' ੧੨੯੩ ॥

ਪਰੰਤੂ ਆਪ ਦਾ ਇਹ ਵਿਸ਼ਵਾਸ਼ ਸੀ ਕਿ ਭਾਵੇਂ ਕਿਸੇ ਦਾ ਜਨਮ ਚੰਡਾਲ ਜੈਸੀ ਨੀਚ ਜਾਤਿ ਦੇ ਘਰ ਵੀ ਕਿਉਂ ਨਾ ਹੋਇਆ ਹੋਵੇ, ਉਸ ਨੂੰ ਇਹ ਹੱਕ ਹਾਸਲ ਹੈ ਕਿ ਓਹ ਪ੍ਰਭੂ ਭਗਤੀ ਵਿਚ ਲਗ ਕੇ ਉਚੀ ਤੇ ਅਮਰ ਪਦਵੀ ਨੂੰ ਪਾ ਲਵੇ। ਚੁਨਾਂਚਿ ਆਪ ਬਾਲਮੀਕ ਦੀ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਬਾਲਮੀਕ ਜਿਸ ਦਾ ਜਨਮ ਚੰਡਾਲ ਦੇ ਘਰ ਹੋਇਆ ਜਿਨ੍ਹਾਂ ਦਾ ਕਿੱਤਾ ਕੁਤੇ ਮਾਰਨਾ ਤੇ ਉਨ੍ਹਾਂ ਦੇ ਮੁਰਦੇ ਧਰੂਹਨਾ ਸੀ, ਨਾਮ ਭਗਤੀ ਵਿਚ ਜੁੜ ਕੇ ਅਮਰ ਪਦਵੀ ਪਾ ਗਿਆ:—

'ਕਾਹੇ ਨ ਬਾਲਮੀਕਹਿ ਦੇਖ
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ
ਰਾਮ ਭਗਤ ਬਿਸੇਖ........
ਸੁਆਨ ਸਤ੍ਰੁ ਅਜਾਤ ਸਭ ਤੇ
ਕ੍ਰਿਸਨ ॥ ਲਾਵੈ ਹੇਤੁ
ਲੋਗੁ ਬਪੁਰਾ ਕਿਆ ਸਰਾਹੈ
ਤੀਨਿ ਲੋਕ ਪ੍ਰਵੇਸ ॥' ੧੧੨੪ ॥

ਫਿਰ ਆਪ ਰੱਬ ਦੇ ਉਨ੍ਹਾਂ ਠੇਕੇਦਾਰਾਂ ਨੂੰ ਜੋ ਉਸ ਨੂੰ ਨਿਰੋਲ ਆਪਣਾ ਜਾਣ ਛੋਟੀਆਂ ਜਾਤੀਆਂ ਵਾਲਿਆਂ ਨੂੰ ਨਾਮ ਸਿਮਰਨ ਅਤੇ ਭਗਤੀ ਦਾ ਅਧਿਕਾਰੀ ਹੀ ਨਹੀਂ ਸਮਝਦੇ ਸਨ ਬੜੇ ਜੋਸ਼ ਨਾਲ ਕਹਿੰਦੇ ਹਨ; 'ਰੱਬ ਕੋਈ ਕਿਸੇ ਦੇ ਪਿਓ ਦਾ ਤਾਂ ਨਹੀਂ ਜੋ ਉਹ ਦੂਜਿਆਂ ਨੂੰ ਉਸ ਦਾ ਨਾਮ ਲੈਣ ਤੋਂ ਭੀ ਵਰਜਦੇ ਹਨ',

'ਆਪਨ ਬਾਪੈ ਨਾਹੀ ਕਿਸੀ ਕੋ
ਭਾਵਨ ਕੋ ਹਰਿ ਰਾਜਾ ॥' ੬੫੮ ॥

ਉਹ ਤਾਂ ਪ੍ਰੇਮ ਪਿਆਰ ਦਾ ਭੁਖਾ ਹੈ ਜੋ ਵੀ ਕੋਈ ਉਸ ਨਾਲ ਪਿਆਰ ਕਰੇ ਉਹ ਉਸੇ ਦਾ ਬਣ ਜਾਂਦਾ ਹੈ ਬਲਕਿ:

'ਜਾ ਕੀ ਛੋਤਿ ਜਗਤ ਕਉ ਲਾਗੈ
ਤਾਂ ਪਰ ਤੁਹੀ ਢਰੈ ॥
ਨੀਚਹੁ ਊਚ ਕਰੈ ਮੇਰਾ ਗੋਬਿੰਦ
ਕਾਹੂ ਤੇ ਨ ਡਰੈ ॥'

ਅਤੇ ਆਪ ਮਿਸਾਲ ਦੇ ਕੇ ਸਮਝਾਉਂਦੇ ਹਨ:

'ਨਾਮਦੇਵ (ਛੀਂਬਾ) ਕਬੀਰ (ਜੁਲਾਹਾ) ਤਿਲੋਚਨ
(ਬ੍ਰਹਿਮਨ) ਸਧਨਾ (ਕਿਸਾਈ) ਸੈਨੁ(ਨਾਈ) ਤਰੈ।'
੧੧੦੬ ॥

ਬਲਕਿ ਆਪ ਆਪਣੇ ਜੀਵਨ ਵਿਚੋਂ ਉਸ ਜੀਵਨ ਘਟਨਾ ਦਾ ਹਵਾਲਾ ਦੇਂਦੇ ਹਨ ਜੋ ਆਪ ਦੀ ਠਾਕਰ ਮੂਰਤੀ ਦੇ ਸੁਰਸਤੀ ਦੇ ਅਥਾਹ ਵਹਿੰਦੇ ਪਾਣੀਆਂ ਉਤੇ ਪ੍ਰਗਟ ਹੋਣ ਦੀ ਸੀ, ਜਿਸ ਗੱਲ ਤੋਂ ਇਹ ਸਾਬਤ ਹੋਇਆ ਸੀ ਕਿ ਰਵਿਦਾਸ ਠਾਕਰਾਂ ਦਾ ਸੱਚਾ ਤੇ ਸੁੱਚਾ ਸੇਵਕ ਹੈ। ਜਿਸਨੂੰ ਵੇਖ ਸਾਰੇ ਬ੍ਰਾਹਮਣ ਜੋ ਪਹਿਲੋਂ ਰਵਿਦਾਸ ਜੀ ਨੂੰ ਅਛੂਤ ਅਛੂਤ ਕਹਿੰਦੇ ਹੋਏ ਉਸ ਤੋਂ ਘ੍ਰਿਣਾ ਕਰਦੇ ਸਨ ਉਸ ਦੇ ਪੈਰਾਂ ਤੇ ਡੰਡਉਤ ਕਰਨ ਲਗੇ। ਇਸ ਦਾ ਜ਼ਿਕਰ ਆਪ ਆਪਣੀ ਰਚਨਾ ਵਿਚ ਕਰਦੇ ਹਨ:—

'ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥' ੧੨੯੩॥

ਹੁਣ ਆਪ ਨੂੰ ਪ੍ਰਭੂ ਨਾਲ ਮਿਲੇ ਹੋਣ ਉੱਤੇ ਇਤਨਾ ਭਰੋਸਾ ਹੈ ਕਿ ਆਪ ਪ੍ਰਭੂ ਅਤੇ ਆਪਣੇ ਵਿਚਾਲੇ ਕੋਈ ਭਿੰਨਤਾ ਨਹੀਂ ਦੇਖਦੇ :—

'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥' ੯੩ ॥

ਨੋਟ:—ਲੇਖ ਅੰਦਰ ਸਾਰੀ ਦੀ ਹਰ ਤੁਕ ਜਾਂ ਸ਼ਬਦ ਦਾ ਹਵਾਲਾ ੧੪੩੦ ਸਫੇ ਵਾਲੀ ਗਰੰਥ ਸਾਹਿਬ ਦੀ ਬੀੜ ਦਾ ਪੰਨਾ ਹੈ।

ਬਲਕਿ ਆਪ ਕਹਿੰਦੇ ਹਨ ਕਿ ਮੈਂ ਜੋ ਇਤਨਾ ਗਰੀਬ ਸਾਂ ਕਿ ਸਭ ਲੋਕ ਮੇਰਾ ਮਖੌਲ ਉਡਾਉਂਦੇ ਸਨ ਹੁਣ ਪ੍ਰਭੂ ਦੀ ਕਿਰਪਾ ਹੋ ਜਾਣ ਨਾਲ ਇਤਨਾ ਉਚਾ ਹੋ ਗਿਆ ਹਾਂ ਕਿ ਦੁਨੀਆ ਦੇ ਸਾਰੇ ਪਦਾਰਥ ਤੇ ਕਰਾਮਾਤੀ ਸ਼ਕਤੀਆਂ ਮੇਰੀ ਮੁਠੀ ਵਿਚ ਆ ਗਈਆਂ ਹਨ:—

'ਦਾਰਿਦੁ ਦੇਖਿ ਸਭ ਕੋ ਹਸੈ
ਐਸੀ ਦਸਾ ਹਮਾਰੀ ॥
ਅਸਟ ਦਸਾ ਸਿਧਿ ਕਰ ਤਲੈ
ਸਭ ਕਿਰਪਾ ਤੁਮਾਰੀ ॥' ੮੫੮ ॥

ਕਿਤਨਾ ਦ੍ਰਿੜ੍ਹ ਨਿਸਚਾ ਹੈ ਕਿ ਨਾਮ ਭਗਤੀ ਨੇ ਮੈਨੂੰ ਅਤਿ ਨੀਵੀਂ ਹਾਲਤ ਤੋਂ ਇਤਨਾ ਉੱਚਾ ਕਰ ਦਿਤਾ ਹੈ ਕਿ ਜਿਨ੍ਹਾਂ ਪਦਾਰਥਾਂ ਲਈ ਕਦੀ ਮੈਂ ਆਪ ਤਰਸਦਾ ਸਾਂ ਅਜ ਪ੍ਰਭੂ ਦੀ ਮੇਹਰ ਸਦਕਾ ਓਹੋ ਪਦਾਰਥ ਲੋਕਾਂ ਨੂੰ ਦੇਣ ਦੀ ਸਮਰਥਾ ਮੈਂ ਆਪਣੇ ਵਿਚ ਵੇਖਦਾ ਹਾਂ। ਫਿਰ ਪ੍ਰੀਤਮ ਲਈ ਆਪਣੀਆਂ ਪ੍ਰੇਮ ਤਣਾਵਾਂ ਕੱਸੇ ਹੋਣ ਅਤੇ ਉਸ ਦੇ ਪਿਆਰ ਨੂੰ ਆਪਣੇ ਪਿਆਰ ਬੰਧਨਾ ਅੰਦਰ ਬਧੇ ਹੋਣ ਉਤੇ ਭਰੋਸਾ ਇਸ ਅਵਸਥਾ ਦਾ ਹੈ ਕਿ ਆਪਣੇ ਪਿਆਰੇ ਦੇ ਰੂਬਰੂ ਇਕ ਪੱਥਰ ਤੇ ਖੜੇ ਹੋ ਕੇ ਇਰਕਰ ਭਰੇ ਵਿਅੰਗ ਨਾਲ ਆਪ ਪਿਆਰੇ ਨੂੰ ਵੰਗਾਰ ਕੇ ਕਹਿੰਦੇ ਹਨ:—

'ਜਉ ਹਮ ਬਾਂਧੇ ਮੋਹ ਫਾਸ
ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨ ਕਰਹੁ
ਹਮ ਛੂਟੇ ਤੁਮ ਆਰਾਧੇ ॥
ਮਾਧਵੇ ਜਾਨਤ ਹਹੁ ਜੈਸੀ ਤੈਸੀ
ਅਬ ਕਹਾ ਕਰਹੁਗੇ ਐਸੀ ॥' ੬੫੮ ।

ਜਿਵੇਂ ਕੋਈ ਪਿਆਰੇ ਦੇ ਮੋੜਵੇਂ ਪਿਆਰ ਉੱਤੇ ਨਿਸਚਾ ਰਖਦਾ ਹੋਇਆ ਲਾਡ ਨਾਲ ਪਿਆਰੇ ਨੂੰ ਕਈ ਕੁਝ ਕਹਿ ਦੇਂਦਾ ਹੈ ਅਤੇ ਹਾਸ ਰਸ ਅੰਦਰ ਉਚੀਆਂ ਨੀਵੀਆਂ ਕਹਿਣ ਤੋਂ ਭੀ ਨਹੀਂ ਸੰਗਦਾ। ਆਪ ਉਸ ਨੂੰ ਪੁਛਦੇ ਹਨ 'ਭਲਾ, ਇਹ ਦਸ ਕਿ ਜੇ ਮੈਂ ਪਾਪ ਨ ਕਰਦਾ ਤਾਂ ਤੈਨੂੰ ਪਤਿਤ ਪਾਵਨ ਕਿਵੇਂ ਕੋਈ ਕਹਿੰਦਾ' :—

'ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥
ਤੁਮ ਜੁ ਨਾਇਕ ਆਛਹੁ ਅੰਤਰਜਾਮੀ
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥' ੯੩ ॥

ਅਜੇਹੇ ਹਾਸ ਰਸੀਏ ਹੁੰਦੇ ਹੋਏ ਭੀ ਜਦੋਂ ਆਪ ਪਿਆਰ ਦੀ ਗੰਭੀਰਤਾ ਅੰਦਰ ਟਿਕਦੇ ਹਨ ਤਾਂ ਦੁਨੀਆ ਦੇ ਸਾਰੇ ਪਿਆਰਾਂ ਨੂੰ ਆਪਣੇ ਪ੍ਰਭੂ ਪਿਆਰ ਤੋਂ ਨਿਛਾਵਰ ਕਰ ਦਿੰਦੇ ਹਨ :—

'ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥' ੬੫੮ ॥

ਅਤੇ 'ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥' ੬੯੪॥

ਇਸ ਲਈ ਹੇ ਪ੍ਰਭੂ ਜੇ ਤੂੰ ਮੇਰੀ ਇਸ ਪ੍ਰੀਤ ਨੂੰ ਸਿਰੇ ਚਾੜ੍ਹ ਦੇਵੇਂ ਤਾਂ ਮੈਂ ਇਸ ਨੂੰ ਕਿਵੇਂ ਨਾ ਨਿਬਾਹਵਾਂਗਾ, ਜਦੋਂ ਮੇਰਾ ਹੋਰ ਕੋਈ ਹੈ ਹੀ ਨਹੀਂ ?

'ਮਾਧਵੇ ਤੁਮ ਨਹੀਂ ਤੋਰਹੁ
ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥'੬੫੮॥

ਇਉਂ ਜਾਪਦਾ ਹੈ ਕਿ ਆਪ ਨੂੰ ਇਹ ਯਕੀਨ ਹੋ ਚੁਕਾ ਸੀ ਕਿ ਆਪ ਦਾ ਪਿਆਰ ਪ੍ਰਵਾਨਗੀ ਦੀ ਅਵਸਥਾ ਨੂੰ ਪੁਜ ਚੁਕਾ ਹੋਇਆ ਹੈ ਅਤੇ ਓਹ ਪ੍ਰਭੂ ਦੇ ਹਜ਼ੂਰੀ ਦਰਬਾਰੀ ਬਣ ਚੁਕੇ ਹਨ। ਇਹ ਗੱਲ ਓਹ ਬੜੇ ਵਿਸ਼ਵਾਸ਼ ਨਾਲ ਕਹਿੰਦੇ ਹਨ :

'ਏਕ ਮੁਕੰਦ ਕਰੈ ਉਪਕਾਰੁ
ਹਮਰਾ ਕਹਾ ਕਰੈ ਸੰਸਾਰੁ ॥
ਮੇਟੀ ਜਾਤਿ ਹੂਏ ਦਰਬਾਰਿ
ਤੁਹੀ ਮੁਕੰਦ ਜੋਗ ਜੁਗਤਾਰਿ ॥' ੮੭੫ ॥

ਬਲਕਿ ਆਪ ਕਰਮਾਂ ਦੇ ਲੇਖ ਲਿਖਣ ਵਾਲੇ ਚਿਤਰ ਗੁਪਤ ਨੂੰ ਵੰਗਾਰ ਕੇ ਕਹਿੰਦੇ ਹਨ ਕਿ ਤੁਸੀਂ ਜੋ ਮਰਜ਼ੀ ਹੈ ਪਏ ਲਿਖੋ, ਜਮ ਮੇਰਾ ਕੁਝ ਨਹੀਂ ਵਿਗਾੜ ਸਕਦਾ :—

'ਉਰਵਾਰ ਪਾਰ ਕੇ ਦਾਨੀਆ
ਲਿਖਿ ਲੇਹੁ ਆਲ ਪਤਾਲ॥
ਮੋਹਿ ਜਮ ਡੰਡੁ ਨ ਲਾਗਈ
ਤਜੀਲੇ ਸਰਬ ਜੰਜਾਲ ॥' ੩੪੬ ॥

ਪ੍ਰਭੂ ਰਵਿਦਾਸ ਜੀ ਦੇ ਇਸ ਯਕੀਨ ਅਤੇ ਜਚੇ ਕਾਲ ਬੋਲਣ ਵਾਲੇ ਸੁਭਾਉ ਦੇ ਪਿਛੇ ਇਕ ਗਹਿਰਾ ਇਹਸਾਸ ਹੈ ਕਿ ਜਦੋਂ ਮੈਂ ਆਪਣੇ ਸ਼ਾਹ ਪ੍ਰਭੂ ਪਾਸ, ਜਿਸ ਨੇ ਮੈਨੂੰ ਰਾਸ ਦੇ ਕੇ ਚੰਗਾ ਵਣਜ ਵਪਾਰ ਕਰਨ ਲਈ ਘਲਿਆ ਸੀ, ਵਾਪਸ ਜਾਵਾਂਗਾ ਤਾਂ ਮੈਂ ਖਾਲਸ ਨਫੇ ਵਾਲਾ ਧਨ ਸ਼ਾਹ ਦੇ ਹਜ਼ੂਰ ਰਖਾਂਗਾ, ਜੋ ਹੋਰ ਲੋਕਾਂ ਦੀ ਝੂਠੀ ਵਿਖਾਵੇ ਵਾਲੀ ਖੱਟੀ ਦੇ ਮੁਕਾਬਲੇ ਵਿਚ ਪਤ

ਵਾਲੀ ਰਾਸ ਸਮਝੀ ਜਾਵੇਗੀ । ਆਪ ਦੇ ਇਸ ਅਨੁਭਵ ਨੇ, ਕਿ ਮੈਂ ਚੰਗਾ ਵਣਜ ਕੀਤਾ ਹੈ ਅਤੇ ਸੋਹਣਾ ਸੌਦਾ ਖਰੀਦ ਕੇ ਲੈ ਜਾ ਰਿਹਾ ਹਾਂ, ਆਪ ਦੇ ਕਥਨਾਂ ਅੰਦਰ ਓਹ ਦਾਹਵਾ ਤੇ ਦਲੇਰੀ ਲੈ ਆਂਦੇ ਹਨ ਜੋ ਵਿਰਲੇ ਕਥਨਹਾਰ ਅੰਦਰ ਹੁੰਦੇ ਹਨ । ਆਪ ਸੰਸਾਰ ਦੇ ਲੋਕਾਂ ਨੂੰ ਉਚੀ ਆਵਾਜ਼ ਦੇ ਕੇ ਪੁਛਦੇ ਹਨ ਕਿ, 'ਹੈ ਕੋਈ ਹੋਰ ਵਣਜਾਰਾ ਜੋ ਆਪਣੇ ਸ਼ਾਹ ਪਾਸ ਆਪਣੀ ਰਾਸ ਲੈ ਜਾ ਰਿਹਾ ਹੋਵੇ ? ਮੇਰਾ ਟਾਂਡਾ ਲਦਿਆ ਜਾ ਰਿਹਾ ਹੈ :—

'ਕੋ ਬਨਜਾਰੋ ਰਾਮ ਕੋ
ਮੇਰਾ ਟਾਂਡਾ ਲਾਦਿਆ ਜਾਇ ਰੇ ।।

ਹਉ ਬਨਜਾਰੋ ਰਾਮ ਕੋ
ਸਹਜ ਕਰਉ ਬ੍ਯਾਪਾਰੁ ।।

ਮੈ ਰਾਮ ਨਾਮ ਧਨੁ ਲਾਦਿਆ
ਬਿਖੁ ਲਾਦੀ ਸੰਸਾਰਿ ।।' ੩੪੫

ਹੋਰ ਲੋਕਾਂ ਦੀ ਅਤੇ ਆਪਣੀ ਕਮਾਈ ਦਾ ਵਰਣਨ ਆਪ ਇਸ ਤਰ੍ਹਾਂ ਕਰਦੇ ਹਨ :

'ਸੰਗੁ ਗਾਂਠਿ ਗਾਂਠਿ ਖਰਾ ਬਿਗੂਚਾ
ਹਉ ਬਿਨੁ ਗਾਂਠੇ ਜਾਇ ਪਹੂਚਾ ।।

ਰਵਦਾਸੁ ਜਪੈ ਰਾਮ ਨਾਮਾ
ਮੋਹਿ ਜਮ ਸਿਉ ਨਾਹੀ ਕਾਮਾ ।।' ੬੫੯

ਪਰ ਭਾਵੇਂ ਬ੍ਰਹਿਮਣ ਡੰਡਉਤ ਕਰ ਰਹੇ ਹਨ, ਭਾਵੇਂ ਰਿਧੀਆਂ ਸਿਧੀਆਂ ਮੇਰੀਆਂ ਦਾਸੀਆਂ ਹੋ ਗਈਆਂ ਹਨ ਅਤੇ ਜਮ ਭੀ ਮੇਰਾ ਭੈ ਮੰਨਦੇ ਹਨ, ਇਹ ਸਭ ਕਿਰਪਾ ਤੁਮਾਰੀ ਹੈ, ਜਿਸ ਨੇ ਮੇਰੇ ਜੈਸੇ ਨੀਚ ਕੁਲ ਚਮਾਰ ਨੂੰ ਇਤਨਾ ਮਾਨ ਬਖਸ਼ ਦਿਤਾ ਹੈ। ਜਿਥੇ ਇਕ ਵੰਨੇ ਆਪ ਦੀ ਕਥਨੀ ਇਤਨੀ ਜਜ਼ਬੇ ਭਰੀ ਹੈ ਕੇ ਆਪ ਆਪਣੇ ਰੱਬ ਨੂੰ ਭੀ ਵੰਗਾਰ ਸਕਦੇ ਹਨ ਅਤੇ ਉਸ ਨੂੰ ਆਪਣੇ ਪ੍ਰੇਮ ਬੰਧਨਾ ਦੀ ਪਾਈ ਫਾਸੀ ਦੀ ਸੂਚਨਾ ਦੇਂਦੇ ਹਨ; ਦੂਜੇ ਵੰਨੇ ਆਪ ਦੇ ਕਥਨਾ ਅੰਦਰ ਹਲੀਮੀ, ਨਿੰਮ੍ਰਤਾ ਅਤੇ ਅਰਜ਼ੋਈ ਇਸ ਅਵਧੀ ਦੀਆਂ ਹਨ ਕਿ ਆਪ ਦੀ ਐਸੀ ਰਚਨਾ ਵਿਚ ਪਰੁਚਿਆ ਮਨ ਰਚਨਾ ਦੇ ਨਾਲ ਹੀ ਵਹਿ ਤੁਰਦਾ ਹੈ ਅਤੇ ਇਸ ਦੇ ਹਥ ਅਰਜ਼ੋਈ ਵਿਚ ਅਵੱਸ਼ ਜੁੜ ਜਾਂਦੇ ਹਨ :—

'ਹਮ ਸਰਿ ਦੀਨ ਦਇਆਲੁ ਨ ਤੁਮ ਸਰਿ
ਅਬ ਪਤੀਆਰੁ ਕਿਆ ਕੀਜੈ
ਬਚਨੀ ਤੋਰ ਮੋਰ ਮਨੁ ਮਾਨੈ
ਜਨ ਕਉ ਪੂਰਨੁ ਦੀਜੈ
ਬਲਿ ਬਲਿ ਜਾਉ ਰਮਈਆ ਕਾਰਨੇ
ਕਾਰਨ ਕਵਨ ਅਬੋਲ ।' ੬੯੪

ਅਤੇ 'ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ

ਰਾਮ ਗੁਸਈਆ ਜੀਅ ਕੇ ਜੀਵਨਾ
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ

ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ
ਚਰਣ ਨ ਛਾਡਉ ਸਰੀਰ ਕਲ ਜਾਈ

ਕਹੁ ਰਵਿਦਾਸ ਪਰਉ ਤੇਰੀ ਸਾਭਾ
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ।' ੩੪੫

ਭਗਤ ਜੀ ਦੀ ਅਰਦਾਸ ਅੰਦਰ ਇਕ ਅਹਿਮ ਨੁਕਤਾ ਮਨੁਖ ਦਾ ਕਾਮ ਕ੍ਰੋਧ ਆਦਿ ਪੰਜ ਵਿਸ਼ਿਆਂ ਵਿਚ ਲਗੇ ਹੋਣ ਕਾਰਨ ਪ੍ਰਭੂ ਦੇ ਪਿਆਰ ਨੂੰ ਭੁੱਲ ਜਾਣਾ ਹੈ ਜਿਸ ਲਈ ਉਹ ਵਾਰ ਵਾਰ ਪ੍ਰਭੂ ਦਾ ਤਰਲਾ ਲੈਂਦੇ ਹਨ ਕਿ ਮੈਨੂੰ ਇਨ੍ਹਾਂ ਦੇ ਪ੍ਰਭਾਵ ਤੋਂ ਬਚਾਓ : —

''ਨਾਥ ਕਛੂਅ ਨ ਜਾਨਉ
ਮਨੁ ਮਾਇਆ ਕੈ ਹਾਥਿ ਬਿਕਾਨਉ

ਤੁਮ ਕਹੀਅਤ ਹੌ ਜਗਤ ਗੁਰ ਸੁਆਮੀ
ਹਮ ਕਹੀਅਤ ਕਲਿਜੁਗ ਕੇ ਕਾਮੀ

ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ
ਪਲੁ ਪਲੁ ਹਰਿਜੀ ਤੇ ਅੰਤਰੁ ਪਾਰਿਓ

... ... ...

ਇਨ ਦੂਤਨ ਖਲੁ ਬਧੁ ਕਰਿ ਮਾਰਿਓ
ਬਡੋ ਨਿਲਾਜੁ ਅਜਹੂ ਨਹੀ ਹਾਰਿਓ,

ਕਹਿ ਰਵਿਦਾਸ ਕਹਾ ਕੈਸੇ ਕੀਜੈ
ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ।' ੭੧੦

ਦੂਜਾ : 'ਦੇਵ ਸੰਸੈ ਗਾਂਠਿ ਨ ਛੂਟੈ
ਕਾਮ ਕ੍ਰੋਧ ਮਾਇਆ ਮਦ ਮਤਸਰ
ਇਨ ਪੰਚਹੁ ਮਿਲ ਲੂਟੇ ।' ੯੭੪

ਆਪ ਕਹਿੰਦੇ ਹਨ ਕਿ ਹਿਰਨ, ਮਛੀ, ਭੌਰਾ, ਭੰਬਟ ਤੇ ਹਾਥੀ ਕੰਨ, ਜੀਭ, ਵਾਸਨਾ, ਸੁੰਦਰਤਾ ਤੇ ਕਾਮ ਦੇ ਇਕ ਇਕ ਸੁਆਦ ਪਿਛੇ ਆਪਣਾ ਆਪ ਤਬਾਹ ਕਰ ਲੈਂਦੇ ਹਨ ਤਾਂ ਮਨੁਖ ਜਿਸ ਦੇ ਅੰਦਰ ਇਨ੍ਹਾਂ ਪੰਜਾਂ ਨਾਲ ਹੀ ਅਤਿ ਦਾ ਪਿਆਰ ਹੈ ਕਿਸ ਤਰ੍ਹਾਂ ਬਚ ਸਕਦਾ ਹੈ :

ਮ੍ਰਿਗ ਮੀਨ ਭ੍ਰਿੰਗ ਪਤੰਗ
ਕੁੰਚਰ ਏਕ ਦੋਖ ਬਿਨਾਸ
ਪੰਚ ਦੋਖ ਅਸਾਧ ਜਾ ਮਹਿ
ਤਾ ਕੀ ਏਕਤ ਆਸ'–੪੮੬

ਇਹਨਾਂ ਵਿਚ ਲਗ ਕੇ ਮਨੁੱਖ ਦੀ ਮਤ ਇਤਨੀ ਮਲੀਨ ਹੋ ਗਈ ਹੈ ਕਿ ਇਹ ਪ੍ਰਭੂ ਨੂੰ ਸਮਝ ਹੀ ਨਹੀਂ ਸਕਦਾ।

'ਮਲਿਨ ਭਈ ਮਤਿ ਮਾਧਵਾ ਤੇਰੀ
ਗਤਿ ਲਖੀ ਨਾ ਜਾਇ'—੩੪੬

ਇਸ ਖਿਆਲ ਨੂੰ ਆਪ ਡਡੂਆਂ ਭਰੇ ਖੂਹ ਦੇ ਅਲੰਕਾਰ ਵਿਚ ਪਾਕੇ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਖੂਹ ਵਿਚ ਪਏ ਡਡੂ ਦੀ ਸੂਝ ਦਾ ਦਾਇਰਾ ਬੜਾ ਮਹਦੂਦ ਹੁੰਦਾ ਹੈ ਇਸੇ ਤਰ੍ਹਾਂ ਗੰਦੀ ਹੋਈ ਮਤ ਪ੍ਰਭੂ ਦੀ ਪਛਾਣ ਨਹੀਂ ਕਰਦੀ :—

'ਕੂਪ ਭਰਿਓ ਜੈਸੇ ਦਾਦਿਰਾ
ਕਛੁ ਦੇਸ ਬਦੇਸੁ ਨਾ ਬੂਝ
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ,
ਕਛੁ ਆਰਾ ਪਾਰ ਨਾ ਸੂਝ
ਸਗਲ ਭਵਨ ਕੇ ਨਾਇਕਾ
ਇਕੁ ਛਿਨੁ ਦਰਸੁ ਦਿਖਾਇ ਜੀ' ੩੪੬

ਇਸ ਤਰ੍ਹਾਂ ਆਪ ਦੀਆਂ ਅਰਦਾਸਾਂ ਵਿਚ ਮਨੁੱਖੀ ਕਮਜ਼ੋਰੀਆਂ ਉੱਤੇ ਹਮੇਸ਼ਾਂ ਇਕ ਗਹਿਰੀ ਝਾਤ ਪਾਈ ਹੁੰਦੀ ਹੈ। ਜਿਨ੍ਹਾਂ ਕਮਜ਼ੋਰੀਆਂ ਕਰਕੇ ਮਨੁੱਖ ਦਾ ਮਨ ਪ੍ਰੇਮਾ ਭਗਤੀ ਵਿਚ ਨਹੀਂ ਲਗਦਾ ਜੋ ਰਵਿਦਾਸ ਜੀ ਦੀ ਉਦਾਸੀ ਦਾ ਅਸਲ ਕਾਰਨ ਹੈ :—

'ਅਨਿਕ ਜਤਨ ਨਿਗ੍ਰਹ ਕੀਏ
ਟਾਰੀ ਨਾ ਟਰੈ ਭ੍ਰਮ ਫਾਸ
ਪ੍ਰੇਮ ਭਗਤਿ ਨਹੀਂ ਉਪਜੈ
ਤਾ ਤੇ ਰਵਿਦਾਸ ਉਦਾਸ'—੩੪੬

ਪ੍ਰੰਤੂ ਇਹ ਉਦਾਸੀ ਕਿਸੇ ਨਿਜੀ ਕਮਜ਼ੋਰੀ ਦੀ ਨਿਸਬਤ ਉਨ੍ਹਾਂ ਲੋਕਾਂ ਦੀ ਗਿਰਾਵਟ ਦੀ ਦਸ਼ਾ ਤੱਕ ਕੇ ਹੁੰਦੀ ਹੈ ਜੋ ਮਾਇਕ ਪਦਾਰਥਾਂ ਦੇ ਪਿਆਰ ਵਿਚ ਲਗੇ ਹਉਮੈਂ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਹੇ ਹਨ ਅਤੇ ਜਿਨ੍ਹਾਂ ਦੀ ਰੰਗਤਾ ਵਾਲੀ ਬੁੱਧ ਜੀਵਨ ਪਰਯੰਤ ਉਨ੍ਹਾਂ ਦੇ ਨਾਲ ਨਿਭਦੀ ਹੈ :—

'ਹਮ ਬਡ ਕਬਿ ਕੁਲੀਨ
ਹਮ ਪੰਡਿਤ ਹਮ ਜੋਗੀ ਸੰਨਿਆਸੀ
ਗਿਆਨੀ ਗੁਨੀ ਸੂਰ ਹਮ ਦਾਤੇ
ਇਹ ਬੁਧਿ ਕਬਹਿ ਨਾ ਨਾਸੀ'੯੭੪

ਰਵਿਦਾਸ ਦੀ ਦਰਸ਼ਕ ਬਿਰਤੀ ਆਪ ਦੇ ਕਈ ਸ਼ਬਦਾਂ ਤੋਂ ਸਪਸ਼ਟ ਹੈ। ਆਪ ਸੰਸਾਰ ਦੀ ਖੇਡ ਨੂੰ ਇਕ ਦਰਸ਼ਕ ਦੀ ਨਿਆਈਂ ਬਾਹਰ ਤੋਂ ਖੜੋ ਕੇ ਤੱਕਦੇ ਹਨ, ਅਤੇ ਜੋ ਕੁਝ ਵੇਖਦੇ ਹਨ, ਉਸ ਨੂੰ ਇਨ ਬਿਨ ਬਿਆਨ ਕਰਕੇ ਸੰਸਾਰੀ ਲੋਕਾਂ ਦੀ ਉਸ ਖੇਡ ਦਾ ਕੋਝਾ ਪੱਖ ਨਾਟਕ ਦੀ ਝਾਕੀ ਵਾਂਗੂ ਉਨ੍ਹਾਂ ਦੇ ਸਾਮ੍ਹਣੇ ਲੈ ਆਉਂਦੇ ਹਨ, ਜਿਸ ਝਾਕੀ ਅੰਦਰ ਇਨਸਾਨ ਅਪਣਾ ਆਪ ਚਿਤਰਿਆ ਵੇਖਦਾ ਹੈ :

'ਮਾਟੀ ਕੋ ਪੁਤਰਾ ਕੈਸੇ ਨਚਤ ਹੈ,
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ
ਮਾਇਆ ਗਈ ਤਬ ਰੋਵਨੁ ਲਗਤੁ ਹੈ'— ੪੮੭

ਇਸ ਤਰ੍ਹਾਂ ਮਨੁੱਖੀ ਹੋਂਦ ਜੋ ਲਹੂ ਅਤੇ ਬੀਰਜ ਦੇ ਮੇਲ ਤੋਂ ਹਵਾ ਅਤੇ ਪਾਣੀ ਦੀਆਂ ਥੰਮੀਆਂ ਦੇ ਸਹਾਰੇ ਹੱਡੀਆਂ ਮਾਸ ਤੇ ਨਾੜੀਆਂ ਦੇ ਪਿੰਜਰ ਤੇ ਖੜੀ ਕੀਤੀ ਗਈ ਹੈ ਦੀ ਕੋਝੀ ਜਹੀ ਤਸਵੀਰ ਖਿਚਕੇ ਆਪ ਇਸ ਨੂੰ ਦੱਸਦੇ ਹਨ ਕਿ ਤੇਰਾ ਅਸਲਾ ਤਾਂ ਇਹ ਕੁਝ ਹੈ ਅਤੇ ਤੂੰ ਮੇਰ ਤੇਰ ਦੀਆਂ ਭਾਵਨਾ ਅੰਦਰ ਇਤਨਾ ਖੁਭ ਰਿਹਾ ਹੈ ਕਿ ਤੈਨੂੰ ਇਹ ਭੁੱਲ ਹੀ ਗਿਆ ਹੈ ਕਿ ਤੇਰੀਆਂ ਥੰਮੀਆਂ ਇਤਨੀਆਂ ਬੋਦੀਆਂ ਹਨ ਜਿਨ੍ਹਾਂ ਨੇ ਪੰਛੀਆਂ ਦੇ ਰੁਖ ਬਸੇਰੇ ਵਾਂਗ, ਪਤਾ ਨਹੀਂ, ਰਾਤ ਵੀ ਕਟਨੀ ਹੈ ਕਿ ਨਹੀਂ।

'ਜਲ ਕੀ ਭੀਤਿ ਪਵਨ ਕਾ ਥੰਭਾ
ਰਕਤ ਬੂੰਦ ਕਾ ਗਾਰਾ
ਹਾਡ ਮਾਸ ਨਾੜੀ ਕੋ ਪਿੰਜਰ
ਪੰਖੀ ਬਸੈ ਬਿਚਾਰਾ'—੬੫੯

ਵੈਸੇ ਸੰਸਾਰੀ ਮਾਇਆ ਮੋਹ ਦੇ ਨਾਸਵੰਤ ਹੋਣ ਅਤੇ ਮੌਤ ਦੇ ਅਵੱਸ਼ ਵਾਪਰਨ ਦਾ ਵੀਚਾਰ ਮਨੁੱਖੀ ਮਨ ਨੂੰ ਭਗਤੀ ਭਾਵਨਾ ਵੱਲ ਪ੍ਰੇਰਨ ਵਾਸਤੇ ਜ਼ਰੂਰੀ ਸਮਝਦੇ ਹੋਏ ਰਵਿਦਾਸ ਜੀ ਨੇ ਅਪਣੀ ਰਚਨਾ ਅੰਦਰ ਇਨ੍ਹਾਂ ਖਿਆਲਾਂ ਨੂੰ ਭੀ ਰੰਗ ਲਾਉਂ ਦਿਤੀ ਹੈ :

'ਬੰਕੇ ਬਾਲ ਪਾਗ ਸਿਰ ਡੇਰੀ,
ਇਹ ਤਨ ਹੋਇਗੋ ਭਸਮ ਕੀ ਢੇਰੀ
ਊਚੇ ਮੰਦਰ ਸੁੰਦਰ ਨਾਰੀ
ਰਾਮ ਨਾਮ ਬਿਨ ਬਾਜੀ ਹਾਰੀ'—੬੫੯

'ਜੋ ਦਿਨ ਆਵਹਿ ਸੋ ਦਿਨ ਜਾਹੀ
ਕਰਨਾ ਕੂਚ ਰਹਿਨ ਥਿਰ ਨਾਹੀ'—੭੯੩

ਅਤੇ 'ਊਚੇ ਮੰਦਰ ਸਾਲ ਰਸੋਈ
ਏਕ ਘਰੀ ਫੁਨਿ ਰਹਿਨੁ ਨ ਹੋਈ'—੭੯੪

ਫਿਰ ਆਪ ਕਹਿੰਦੇ ਹਨ ਕਿ ਇਹ ਸੰਸਾਰ ਅਜੇਹਾ ਹੈ ਕਿ :—

'ਮਾਧਵੇ ਕਿਆ ਕਹੀਐ ਭ੍ਰਮੁ ਐਸਾ
ਜੈਸਾ ਮਾਨੀਐ ਹੋਇ ਨ ਤੈਸਾ'—੬੫੭

ਇਸ ਦੀਆਂ ਦੋ ਕੁ ਮਿਸਾਲਾਂ ਦੇ ਕੇ ਇਉਂ ਸਮਝਾਉਂਦੇ ਹਨ :—

'ਨਰਪਤਿ ਏਕ ਸਿੰਘਾਸਨ ਸੋਇਆ
ਸੁਪਨੇ ਭਇਆ ਭਿਖਾਰੀ
ਅਛਤ ਰਾਜ ਬਿਛੁਰਤ ਦੁਖੁ ਪਾਇਆ
ਸੋ ਗਤਿ ਭਈ ਹਮਾਰੀ
ਰਾਜ ਭੁਇਅੰਗ ਪ੍ਰਸੰਗ ਜੈਸੇ
ਹਹਿ ਅਬ ਕਛੁ ਮਰਮੁ ਜਨਾਇਆ
ਅਨਿਕ ਕਟਕ ਜੈਸੇ ਭੂਲਿ ਪਰੇ
ਅਬ ਕਹਿਤੇ ਕਹਨੁ ਨ ਆਇਆ'—੬੫੭

ਇਥੇ ਜੋ ਕੋਈ ਜੈਸਾ ਰੂਪ ਤਥਾ ਜਨਮ ਲੈ ਕੇ ਵੀ ਆਇਆ ਹੈ ਆਪਣੇ ਕੀਤੇ ਕਰਮਾਂ ਦੀ ਕਿਰਤ ਦਾ ਬੱਧਾ ਆਇਆ ਹੈ :—

'ਜੀਆ ਜੰਤ ਜਹਾ ਜਹਾ
ਲਗੁ ਕਰਮ ਕੇ ਬਸਿ ਜਾਇ'—੪੮੬

ਅਤੇ ਕੀਤੇ ਕਰਮਾਂ ਅਨੁਸਾਰ ਹੀ ਦੁਖ ਸੁਖ ਭੋਗਦਾ ਰਹਿੰਦਾ ਹੈ :...

'ਫੋੜੇ ਕਾ ਦੁਖ ਸਹੈ ਜੀਉ
ਪੀਛੈ ਕਿਸੈ ਪੁਕਾਰਹਿ ਪੀਉ ਪੀਉ—੧੧੯੬

ਇਸ ਜੀਵ ਦੀ ਅਉਧ ਕਰਮਾਂ ਦੇ ਭੋਗ ਭੋਗਣ ਤਕ ਹੀ ਹੈ ਅਤੇ ਇਹ ਭੋਗ ਖਤਮ ਹੋ ਜਾਣ ਨਾਲ ਹੀ ਇਸ ਹੋਂਦ-ਜੂਨੀ ਦਾ ਖਾਤਮਾ ਹੋ ਜਾਂਦਾ ਹੈ ਪ੍ਰੰਤੂ ਇਸ ਸਮੇਂ ਅੰਦਰ ਇਸ ਨੂੰ ਹੋਰ ਕਰਮ ਕਰੀ ਜਾਣ ਦੀ ਖੁਲ੍ਹ ਭੀ ਹੈ ਜਿਨ੍ਹਾਂ ਦਾ ਆਪੋ ਆਪਣਾ ਸਿੱਟਾ ਨਿਕਲਣਾ ਹੈ ਜਿਸ ਲਈ ਇਕ ਜਨਮ ਤੋਂ ਦੂਜੇ ਨੂੰ ਅਤੇ ਇਵੇਂ ਅੱਗੇ ਤੋਂ ਅੱਗੇ ਲੜੀ ਤੁਰੀ ਜਾਂਦੀ ਹੈ ਜਦ ਤਕ ਜੀਵ ਨੂੰ ਕਰਮ ਗਤੀ ਦੇ ਅਸਲੇ ਦਾ ਗਿਆਨ ਨਹੀਂ ਹੋ ਜਾਂਦਾ। ਜਿਸ ਤਰ੍ਹਾਂ ਫੁੱਲ ਲਗਣ ਦਾ ਸਿੱਟਾ ਫਲ ਦਾ ਪੈਦਾ ਹੋਣਾ ਹੈ ਅਤੇ ਜਦੋਂ ਫਲ ਲੱਗ ਜਾਵੇ ਤਾਂ ਫੁੱਲ ਨਹੀਂ ਰਹਿੰਦਾ ਇਸੇ ਤਰ੍ਹਾਂ ਕਰਮਾਂ ਦੇ ਕਮਾਉਣ ਦੀ ਅਵਸ਼ੱਕਤਾ ਉਤਨਾ ਚਿਰ ਤਕ ਹੈ ਜਦੋਂ ਤਕ ਕਰਮਾਂ ਦੀ ਅਸਲੀਅਤ ਦਾ ਗਿਆਨ ਨਹੀਂ ਹੋ ਜਾਂਦਾ। ਜਦੋਂ ਗਿਆਨ ਹੋ ਗਿਆ ਤਾਂ ਕਰਮ ਕਮਾਉਣ ਦੀ ਲੋੜ ਨਹੀਂ ਰਹਿੰਦੀ :—

'ਫਲ ਕਾਰਨ ਫੂਲੀ ਬਨ ਰਾਇ
ਫਲ ਲਾਗਾ ਤਬ ਫੂਲ ਬਿਲਾਇ
ਗਿਆਨੈ ਕਾਰਨ ਅਭਿਆਸ
ਗਿਆਨੁ ਭਇਆ ਤਹ ਕਰਮਹ ਨਾਸੁ'—੧੧੬੭

ਪ੍ਰੰਤੂ ਰਵਦਾਸ ਜੀ ਮਨੁੱਖੀ ਹੋਂਦ ਦੇ ਸਿਲਸਲੇ ਨੂੰ ਗਿਆਨ ਹੋ ਜਾਣ ਤੇ ਮੁਕਿਆ ਨਹੀਂ ਸਮਝਦੇ। ਆਪ ਦੀ ਨਜ਼ਰ ਵਿਚ ਪ੍ਰੇਮ ਭਗਤੀ ਦਾ ਦਰਜਾ ਗਿਆਨ ਅਤੇ ਸ਼ੁਭ ਕਰਨੀ ਤੋਂ ਉਚਾ ਹੈ। ਆਪ ਕਹਿੰਦੇ ਹਨ :—

'ਪੰਡਿਤ ਸੂਰ ਛਤ੍ਰਪਤਿ ਦਾਤਾ,
ਭਗਤ ਬਰਾਬਰਿ ਅਉਰੁ ਨ ਕੋਇ'—੮੫੮

ਇਹੋ ਕਾਰਨ ਹੈ ਕਿ ਰੱਬ ਦੇ ਭਗਤ ਆਪਣੇ ਪਿਆਰ ਉਤੋਂ ਹੋਰ ਸਭ ਪਦਾਰਥ ਤੇ ਸਰੀਰ ਦੇ ਸਾਰੇ ਸੁਖ ਵਾਰ ਸੁੱਟਣ ਨੂੰ ਤਿਆਰ ਹਨ। ਉਨ੍ਹਾਂ ਦੇ ਅੰਦਰ ਕੇਵਲ ਇਕੋ ਇਕ ਡਰ ਹੈ ਕਿ ਉਨ੍ਹਾਂ ਦੇ ਪਿਆਰ ਅੰਦਰ ਭੰਗ ਨ ਪਵੇ :—

'ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ
ਪ੍ਰੇਮ ਜਾਇ ਤਉ ਡਰਪੈ ਤੇਰੋ ਜਨ—੪੮੬

ਐਸਾ ਪਿਆਰ ਉਪਜਾਉਣ ਅਤੇ ਭਗਤੀ ਮਾਰਗ ਤੇ ਪੁੱਜਣ ਦਾ ਇਕੋ ਇਕ ਸਾਧਨ ਆਪ ਸਾਧ ਸੰਗਤ ਵਿਚ ਤਕਦੇ ਹਨ:

'ਸਾਧ ਸੰਗਤ ਬਿਨ ਭਾਉ ਨਹੀਂ
ਉਪਜੈ ਭਾਵ ਬਿਨੁ ਭਗਤਿ ਨਹੀਂ ਹੋਇ ਤੇਰੀ—੬੯੪

ਇਸੇ ਲਈ ਆਪ ਸੰਤਾਂ ਦੀ ਸੰਗਤ ਤੇ ਸੰਤ ਪ੍ਰੇਮ ਪਰਾਪਤੀ ਲਈ ਵਾਰ ਵਾਰ ਅਰਦਾਸ ਕਰਦੇ ਹਨ।

'ਸੰਤ ਦੀ ਸੰਗਤ ਸੰਤ ਕਥਾ
ਰਸੁ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ
ਸੰਤ ਆਚਰਣ ਸੰਤ ਚੋ ਮਾਰਗੁ
ਸੰਤ ਚ ਓਲ੍ਹਗ ਓਲ੍ਹਗਣੀ—੬੯੬

ਅਤੇ 'ਮਿਲਤ ਪਿਆਰੋ ਪ੍ਰਾਨ ਨਾਥ ਕਵਨ ਭਗਤਿ ਤੇ
ਸਾਧ ਸੰਗਤਿ ਪਾਈ ਪਰਮ ਗਤੇ—੧੨੯੩

ਅਜੇਹੀ ਸੰਤ ਸੰਗਤ ਜਿਥੇ 'ਸੰਤ ਕਥਾ ਰਸੁ' 'ਸੰਤ ਪ੍ਰੇਮ' ਅਤੇ 'ਸੰਤ ਆਚਾਰਣ' ਸਦਾ ਹੀ ਮਨੁੱਖੀ ਮਨ ਨੂੰ ਟੁੰਬਦੇ ਰਹਿਣ ਅਤੇ ਇਹ ਇਨ੍ਹਾਂ ਦੇ ਰਸ ਵਿਚ ਹਮੇਸ਼ ਜਾਗਤ ਭਾਵ ਅੰਦਰ ਵਸੇ, ਜਿਸ ਦੀ ਬਾਬਤ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਅੰਦਰ

'ਤਿਥੈ ਭਗਤ ਵਸਹਿ ਕੇ ਲੋਅ-
ਕਰਹਿ ਅਨੰਦੁ ਸਚਾ ਮਨਿ ਸੋਇ'

ਕਿਹਾ ਸੀ, ਨੂੰ ਰਵਿਦਾਸ ਜੀ ਬੇਗਮ ਪੁਰੇ ਦਾ ਨਾਉਂ ਦਿੰਦੇ ਹਨ। ਰਵਿਦਾਸ ਜੀ ਬਨਾਰਸ ਅੰਦਰ ਰਹਿੰਦੇ ਹੋਏ ਆਪਣੇ ਆਪ ਨੂੰ ਇਸੇ ਸ਼ਹਿਰ ਦਾ ਵਾਸੀ ਪ੍ਰਤੀਤ ਕਰਦੇ ਸਨ ਅਤੇ ਜਿਥੇ ਜਾ ਕੇ ਆਪ ਨੇ ਇਹ ਸਰੀਰ ਤਿਆਗਣ ਪਿਛੋਂ ਵਸਣਾ ਸੀ, ਉਹ ਭੀ ਆਪ ਨੂੰ ਇਹੋ ਬੇਗਮ ਪੁਰਾ ਪ੍ਰਤੱਖ ਦਿੱਸਦਾ ਸੀ। ਇਸ ਦਾ ਸੰਖੇਪ ਜੈਸਾ ਕਥਨ ਆਪ ਇਸ ਤਰ੍ਹਾਂ ਕਰਦੇ ਹਨ :—

'ਬੇਗਮ ਪੁਰਾ ਸਹਰ ਕੋ ਨਾਉ
ਦੂਖੁ ਅੰਦੋਹੁ ਨਹੀਂ ਤਿਹਿ ਠਾਉ
ਨਾ ਤਸਵੀਸ ਖਿਰਾਜੁ ਨ ਮਾਲੁ
ਖਉਫੁ ਨ ਖਤਾ ਨ ਤਰਸੁ ਜਵਾਲੁ
ਅਬ ਮੋਹਿ ਖੂਬ ਵਤਨ ਗਹ ਪਾਈ,
ਊਹਾਂ ਖੈਰਿ ਸਦਾ ਮੇਰੇ ਭਾਈ।
ਕਾਇਮੁ ਦਾਇਮੁ ਸਦਾ ਪਾਤਸ਼ਾਹੀ,
ਦੋ ਮਨ ਸੇਮ ਏਕ ਸੋ ਆਹੀ।
ਆਬਾਦਾਨੁ ਸਦਾ ਮਸਹੂਰ,
ਊਹਾਂ ਗਨੀ ਬਸਹਿ ਮਾਮੂਰ।
ਤਿਉ ਤਿਉ ਸੈਲ ਕਰਹਿ ਜਿਉ ਭਾਵੈ,
ਮਹਰਮ ਮਹਲ ਨ ਕੋ ਅਟਕਾਵੈ।
ਕਹਿ ਰਵਿਦਾਸ ਖਲਾਸ ਚਮਾਰਾ,
ਜੋ ਹਮ ਸਹਰੀ ਸੁ ਮੀਤੁ ਹਮਾਰਾ।' ਗਉੜ

ਇਸ ਸ਼ਬਦ ਅੰਦਰ ਰਵਿਦਾਸ ਜੀ ਨੇ ਹਿੰਦੀ ਬੋਲੀ, ਜਿਸ ਵਿਚ ਆਪ ਦੀ ਬਾਕੀ ਸਾਰੀ ਰਚਨਾ ਕੀਤੀ ਗਈ ਹੈ, ਦੀ ਬਜਾਏ ਓਹ ਪਦ ਬਹੁਤ ਵਰਤੇ ਗਏ ਹਨ ਜਿਨ੍ਹਾਂ ਦਾ ਨਿਕਾਸ ਫ਼ਾਰਸੀ ਜਾਂ ਅਰਬੀ ਤੋਂ ਹੈ ਜੋ ਵੱਕਤ ਦੇ ਪ੍ਰਦੇਸੀ ਹਾਕਮਾਂ ਦੀਆਂ ਰਾਜ ਤੇ ਧਰਮ ਬੋਲੀਆਂ ਸਨ। ਆਪ ਆਪਣੀ ਨਗਰੀ ਦਾ ਨਾਉਂ ਹੀ ਬੋਲੀ ਵਿਚ 'ਬੇਗਮਪੁਰ ਸਹਰ' ਰਖਦੇ ਹਨ ਅਤੇ ਸਾਰੇ ਸ਼ਬਦ ਵਿਚ 'ਅੰਦੋਹ' ਤਸਵੀਸ, ਖਉਫ਼, ਤਰਸੁ, ਜਵਾਲੁ, ਖੂਬ, ਕਾਇਮ, ਦਾਇਮ, ਪਾਤਸ਼ਾਹੀ, ਦੋਮ, ਸੋਮ, ਆਬਾਦਾਨੁ, ਗਨੀ, ਮਾਮੂਰ, ਮਹਰਮ, ਮਹਲ ਆਦਿ ਸਾਰੇ ਹੀ ਅਜੇਹੇ ਪਦ ਵਰਤੇ ਹਨ, ਜੋ ਪ੍ਰਦੇਸੀ ਭਾਸ਼ਾ ਤੇ ਸਮੇਂ ਦੀ ਰਾਜ ਦਰਬਾਰੀ ਬੋਲੀ ਵਿਚੋਂ ਲੈ ਗਏ ਹਨ ਜੋ ਕਈ ਸਦੀਆਂ ਦੀ ਪ੍ਰਦੇਸੀ ਇਸਲਾਮੀ ਹਕੂਮਤ ਦੇ ਹਿੰਦੀ ਬੋਲੀ ਤੇ ਪ੍ਰਭਾਵ ਦਾ ਲਖਾਇਕ ਹੈ। ਕਿਉਂਕਿ ਇਸ ਸ਼ਬਦ ਅੰਦਰ ਰਵਿਦਾਸ ਜੀ ਨੇ ਖਿਆਲ ਹੀ ਹਕੂਮਤ ਨਾਲ ਸੰਬੰਧ ਰਖਣ ਵਾਲੇ ਦਿਤੇ ਹਨ ਜਿਨ੍ਹਾਂ ਖਿਆਲਾਂ ਦੀ ਬੋਲੀ ਫ਼ਾਰਸੀ ਅਰਬੀ ਬਣ ਚੁੱਕੀ ਹੋਈ ਸੀ, ਇਸ ਲਈ ਅਜੇਹੇ ਖਿਆਲਾਂ ਦਾ ਪ੍ਰਭਾਵ ਪੂਰਤ ਤੇ ਦਰੁਸਤ ਪ੍ਰਗਟਾਅ ਸਮੇਂ ਅਨੁਸਾਰ ਇਨ੍ਹਾਂ ਸ਼ਬਦਾਂ ਵਿਚ ਹੀ ਹੋ ਸਕਦਾ ਸੀ। ਇਸ ਤੋਂ ਇਲਾਵਾ ਜਿਸ ਰਬੀ ਸਲਤਨਤ ਅੰਦਰ ਬੇਗਮ ਪੁਰਾ ਵਸਿਆ ਹੋਇਆ ਹੈ ਉਸ ਨੂੰ ਸਮੇਂ ਦੀ ਹਕੂਮਤ ਅਤੇ ਇਸ ਦੇ ਪ੍ਰਚਲਤ ਕਾਨੂੰਨਾਂ ਤੇ ਜ਼ਾਬਤਗੀਆਂ ਨਾਲ ਤੁਲਨਾ ਦਿਤੇ ਬਗੈਰ ਉਸ ਸਲਤਨਤ ਦੀ ਹੋਂਦ ਤੇ ਉਸ ਦੇ ਤਰੀਕੇ ਹਕੂਮਤ ਦੀ ਸੂਝ ਆਉਣੀ ਭੀ ਕਠਨ ਸੀ ਜਿਸ ਲਈ ਰਵਿਦਾਸ ਜੀ ਨੇ ਇਸ ਸ਼ਬਦ ਅੰਦਰ ਫ਼ਾਰਸੀ ਆਦੀ ਹਾਕਮੀ ਬੋਲੀ ਦੇ ਪਦ ਵਰਤਣੇ ਜ਼ਰੂਰੀ ਸਮਝੇ।

ਇਸ ਸ਼ਬਦ ਅੰਦਰ ਹੀ ਨਹੀਂ ਬਲਕਿ ਆਪ ਦੀ ਬਾਕੀ ਸਾਰੀ ਰਚਨਾ ਜੋ ਠੇਠ ਹਿੰਦੀ ਵਿਚ ਕੀਤੀ ਹੋਈ ਹੈ ਵਿਚ ਭੀ ਆਪ ਦੀ ਕਾਵ ਕਲਾ ਦੇ ਵਿਸ਼ੇਸ਼ ਗੁਣ ਬੱਝਵਾਂ ਵਜ਼ਨ ਤੋਲ, ਸੰਗੀਤ ਲੈ ਤੇ ਤੁਕਾਂਤ, ਅਤੇ ਛੋਟੇ ਦੋ ਅਖਰੇ-ਤ੍ਰੈ ਅਖਰੇ ਪਦਾਂ ਦੀ ਵਰਤੋਂ, ਖਾਸ ਤੌਰ ਤੇ ਪ੍ਰਗਟ ਹਨ। ਆਪ ਦੀ ਸ਼ਬਦ ਚੋਣ ਅਤੇ ਤੁਕਾਂ ਅੰਦਰ ਇਨ੍ਹਾਂ ਦੇ ਅਸਥਾਨ ਇਤਨੇ ਦਿਲਕਸ਼ ਹਨ ਕਿ ਪਦ ਦੇ ਪਿਛੇ ਦੂਜਾ ਪਦ ਆਪ ਤੋਂ ਆਪ ਤੁਰਦਾ ਅਤੇ ਆਪਣੀ ਥਾਂ ਸਿਰ ਟਿਕਦਾ ਜਾਪਦਾ ਹੈ :—

'ਜਉ ਹਮ ਬਾਂਧੇ ਮੋਹ ਫਾਸ
ਹਮ ਪ੍ਰੇਮ ਬੰਧਨਿ ਤੁਮ ਬਾਧੇ
ਅਪਨੇ ਛੂਟਨ ਕੋ ਜਤਨੁ ਕਰਹੁ
ਹਮ ਛੂਟੇ ਤੁਮ ਆਰਾਧੇ
ਮਾਧਵੇ ਜਾਨਤ ਹਹੁ ਜੈਸੀ ਤੈਸੀ
ਅਬ ਕਹਾ ਕਰਹੁਗੇ ਐਸੀ'
'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ
ਕਨਕ ਕਟਿਕ ਜਲ ਤਰੰਗ ਜੈਸਾ'
ਅਤੇ 'ਜਬ ਹਮ ਹੋਤੇ ਤਬ ਤੂ ਨਾਹੀ
ਅਬ ਤੂਹੀ ਮੈ ਨਾਹੀ'
'ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤ ਤੇ।'

ਇਨ੍ਹਾਂ ਵਿਚ ਸ਼ਬਦਾਂ ਦੇ ਵਜ਼ਨ ਦੀ ਇਕਸਾਰਤਾ ਇਨ੍ਹਾਂ ਦੇ ਟਿਕਾਓ ਤੇ ਲੈ ਵੇਖਣ ਯੋਗ ਹਨ। ਇਸੇ ਤਰ੍ਹਾਂ ਕਈ ਵੇਰ ਸ਼ਬਦਾਂ ਦੀ ਆਵਾਜ਼ ਦੀ ਇਕਸਾਰਤਾ ਆਪ

ਵੀ ਰਚਨਾ ਦੇ ਸੁਹਜ ਦਾ ਕਾਰਨ ਬਣ ਜਾਂਦੀ ਹੈ:—

'ਦੁਖੀਆ ਦਰਦ ਵੰਦੁ ਦਰਿ ਆਇਆ
ਬਹੁਤੁ ਪਿਆਸ ਜਬਾਬੁ ਨ ਪਾਇਆ'
'ਸਹ ਕੀ ਸਾਰ ਸੁਹਾਗਨਿ ਜਾਨੈ
ਤਜਿ ਅਭਿਮਾਨੁ ਸੁਖ ਰਲੀਆ ਮਾਨੈ
'ਨਾ ਤਸਵੀਸ ਖਿਰਾਜੁ ਨ ਮਾਲੁ
ਖਉਫੁ ਨ ਖਤਾ ਨ ਤਰਸੁ ਜਵਾਲੁ
ਅਬ ਮੋਹਿ ਖੂਬ ਵਤਨ ਗਹ ਪਾਈ
ਉਹਾਂ ਖੈਰਿ ਸਦਾ ਮੇਰੇ ਭਾਈ'
'ਉਰਵਾਰ ਪਾਰ ਕੇ ਦਾਨੀਆ
ਲਿਖਿ ਲੇਹੁ ਆਲ ਪਾਤਾਲੁ ।'

ਆਪ ਦੀਆਂ ਅਲੰਕਾਰਕ ਛੋਹਾਂ ਭੀ ਸੋ ਇਕ ਵੰਨੇ ਕੁਦਰਤ ਦੇ ਅਟੱਲ ਨੀਜਮਾਂ ਦੀ ਸੂਝ ਦਿੰਦੀਆਂ ਹਨ ਜਥਾ—

"ਫਲ ਕਾਰਨ ਫੂਲੀ ਬਨਰਾਇ
ਫਲੁ ਲਾਗਾ ਤਬ ਫੂਲ ਬਿਲਾਇ"

ਅਤੇ 'ਰਵਿ ਪ੍ਰਗਾਸ ਰਜਨੀ ਜਥਾ'

ਅਤੇ ਭਰੂ ਜੈਸੇ ਹਕੀਰ ਅਤੇ ਹਾਥੀ ਜੈਸੇ ਬਲਵਾਨ ਤੇ ਵਡ ਆਕਾਰੀ ਜਾਨਵਰ ਦੇ ਗੁਣਾਂ ਅਉਗਣਾਂ ਦਾ ਪ੍ਰਗਟਾਅ ਕਰਦੀਆਂ ਹਨ:

"ਕੂਪ ਭਰਿਓ ਜੈਸੇ ਦਾਦਰਾ
ਕਛੁ ਦੇਸ ਬਿਦੇਸ ਨ ਬੂਝ"

ਅਤੇ 'ਸੂਚ ਕੁੰਚਰ ਬਿਧਿ ਬਿਓਹਾਰ'

ਤਾਂ ਦੂਜੇ ਬੰਨੇ ਸਾਧਾਰਨ ਵਪਾਰੀ ਜੀਵਨ ਦਾ ਨਕਸ਼ਾ ਅੱਖਾਂ ਸਾਹਮਣੇ ਲਿਆ ਕੇ ਆਪਣੇ ਆਪ ਨੂੰ ਸ਼ਾਹ ਪ੍ਰਭੂ ਦੇ ਦਰ ਦੇ ਵਪਾਰੀ ਦੇ ਰੂਪ ਵਿਚ ਪੇਸ਼ ਕਰਦੀਆਂ ਹਨ:—

'ਮੈ ਬਨਜਾਰੋ ਰਾਮ ਕੋ
ਮੇਰਾ ਟਾਂਡਾ ਲਾਦਿਆ ਜਾਇ ਰੇ'

ਕਥਨੀ ਨੂੰ ਪ੍ਰਭਾਵ ਪੂਰਤ ਕਰਨ ਹਿਤ ਆਪ ਨੇ ਇਤਿਹਾਸਕ ਉਦਾਹਰਨ ਭੀ ਖੁਲ੍ਹੇ ਤੌਰ ਤੇ ਵਰਤੇ ਹਨ ਅਤੇ ਜਿਥੇ ਬਾਲਮੀਕ ਨਾਮਦੇਵ, ਕਬੀਰ, ਤ੍ਰਿਲੋਚਨ ਸਾਧਨਾ ਸੈਨ ਵੱਲ ਇਸ਼ਾਰਾ ਕੀਤਾ ਹੈ ਉਥੇ ਗੌਤਮ ਦੀ ਇਸਤਰੀ ਅਹਿਲਿਆ ਪਿਛੇ ਇੰਦ੍ਰ ਦੇ ਸਹਸ ਭਗਾਂ ਅਤੇ ਪਾਰਬਤੀ ਦੇ ਪਤੀ ਸ਼ਿਵਜੀ ਦੇ ਹਥ ਨਾਲ ਬ੍ਰਹਮਾ ਦੇ ਸਿਰ ਚਿਮਟ ਜਾਣ ਦੀਆਂ ਪੁਰਾਣਕ ਕਥਾਵਾਂ ਦੇ ਉਦਾਹਰਨ ਭੀ ਦਿਤੇ ਹਨ:

'ਗੋਤਮ ਨਾਰਿ ਉਮਾਪਤਿ ਸੁਆਮੀ
ਸੀਸੁ ਧਰਨਿ ਸਹਸ ਭਗ ਗਾਂਮੀ'

ਤਾੜੀ ਦੇ ਅਪਵਿੱਤਰ ਰੁੱਖ ਤੋਂ ਕਾਗ਼ਜ਼ ਬਣਾਉਣ ਅਤੇ ਇਨ੍ਹਾਂ ਉਪਰ ਰਾਮ ਭਗਤੀ ਦੀਆਂ ਕਥਾਵਾਂ ਲਿਖੀਆਂ ਜਾਣ ਕਾਰਨ ਇਸ ਅਪਵਿੱਤਰ ਰੁੱਖ ਦਾ ਪੂਜਯ ਬਣ ਜਾਣ ਦੀ ਮਿਸਾਲ ਦੇ ਕੇ ਅਪਵਿੱਤਰ ਹਿਰਦੇ ਦੇ ਨਾਮ ਰਾਹੀਂ ਪਵਿੱਤਰ ਹੋ ਜਾਣ ਦੀ ਸੂਚਨਾ ਤੋਂ ਇਲਾਵਾ, ਤਾੜ ਦੇ ਰੁੱਖ ਦੇ ਕਾਗ਼ਜ਼ ਬਣਾਉਣ ਲਈ ਵਰਤੇ ਜਾਣ ਦੀ ਸੂਝ ਦਿੰਦੇ ਹਨ:

'ਤਰ ਤਾਰਿ ਅਪਵਿਤ੍ਰ ਕਰ ਮਾਨੀਐ
ਰੇ ਜੈਸੇ ਕਾਗਰਾ ਕਰਤ ਬੀਚਾਰੰ
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ
ਪੂਜੀਐ ਕਰਿ ਨਮਸਕਾਰੰ' —੧੨੯੩

ਆਪਣੇ ਮਨ ਅੰਦਰ ਪ੍ਰਭੂ ਦੀ ਹਸਤੀ ਤੇ ਮਹਾਨ ਪਵਿੱਤ੍ਰਾ ਦਾ ਪਰਗਟਾਵਾ ਆਪ ਇਕ ਬੜੇ ਸੁੰਦਰ ਤੇ ਸੂਖਮ ਖਿਆਲ ਦੁਆਰਾ ਇਕ ਸ਼ਬਦ ਵਿਚ ਇਓਂ ਕਰਦੇ ਹਨ ਕਿ ਜੋ ਲੋਕ ਆਪਣੇ ਹਸਤੀ ਦੇ ਮਹਾਨ ਪਵਿੱਤ੍ਰ ਹੋਣ ਬਾਰੇ ਠਾਕਰ ਨੂੰ ਫੁੱਲ ਚੜ੍ਹਾਉਂਦੇ, ਦੁਧ ਭੇਟ ਕਰਦੇ ਜਾਂ ਪਵਿੱਤਰ ਸੁਰਸਰੀ ਦੇ ਜਲ ਨਾਲ ਉਨ੍ਹਾਂ ਦਾ ਇਸ਼ਨਾਨ ਕਰਾਉਂਦੇ ਹਨ ਜਾਂ ਧੂਪ ਦੀਪ ਜਗਾਉਂਦੇ ਅਤੇ ਚੰਦਨ ਖੁਸ਼ਬੋਈਆ ਛਿੜਕਦੇ ਹਨ ਓਹ ਇਹ ਭੁੱਲ ਜਾਂਦੇ ਹਨ ਕਿ ਇਹ ਸਾਰੀਆਂ ਚੀਜ਼ਾਂ ਤਾਂ ਜੂਠੀਆਂ ਹਨ ਤਾਂ ਉਸ ਮਹਾਨ ਪਵਿੱਤਰ ਠਾਕਰ ਦੀ ਇਹ ਪੂਜਾ ਕਿਸ ਤਰ੍ਹਾਂ ਹੋਈ, ਇਹ ਤਾਂ ਸਗੋਂ ਉਸਦੀ ਅਵਗਿਆ ਹੈ ਕਿ ਉਹ ਸੰਸਾਰੀ ਜੀਵਾਂ ਦੀ ਜੂਠ ਉਸ ਦੇ ਭੇਟ ਕਰਦੇ ਹਨ । ਜੇ ਉਹ ਸਚੇ ਦਿਲੋਂ ਠਾਕਰ ਪੂਜਾ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਆਪਣਾ ਤਨ ਮਨ ਠਾਕਰ ਦੀ ਭੇਟ ਕਰਨਾ ਚਾਹੀਦਾ ਹੈ । ਕਿਤਨੇ ਸੁੰਦਰ ਢੰਗ ਨਾਲ ਇਹ ਸੂਖਮ ਖਿਆਲ ਦ੍ਰਿੜ ਕਰਾਇਆ ਹੈ :—

"ਦੂਧੁ ਤ ਬਛਰੈ ਥਨਹੁ ਬਿਟਾਰਿਓ
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ
ਅਵਰੁ ਨ ਫੂਲੁ ਅਨੂਪੁ ਨ ਪਾਵਉ
ਮੈਲਾਗਰ ਬੇਰ੍ਹੇ ਹੈ ਭੁਇਅੰਗਾ
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ
ਧੂਪ ਦੀਪ ਨਈ ਬੇਦਹਿ ਬਾਸਾ
ਕੈਸੇ ਪੂਜ ਕਰਹਿ ਤੇਰੀ ਦਾਸਾ
ਤਨੁ ਮਨੁ ਅਰਪਉ ਪੂਜ ਚਰਾਵਉ
ਗੁਰ ਪਰਸਾਦਿ ਨਿਰੰਜਨੁ ਪਾਵਉ'
ਪੂਜਾ ਅਰਚਾ ਆਹਿ ਨ ਤੋਰੀ
ਕਹਿ ਰਵਿਦਾਸ ਕਵਨ ਗਤਿ ਮੋਰੀ—੫੨੫

# ਹਿੰਦੀ ਨਾਵਲ ਦੀ ਜਾਣ ਪਛਾਣ

ਐਮ. ਐਮ. ਸਿੰਘ

ਹਿੰਦੀ ਨਾਵਲ ਦੇ ਵਿਕਾਸ ਦੇ ਸਿਹਜੇ ਹੀ ਦੋ ਪੜਾਵੀ ਹਿੱਸੇ ਕੀਤੇ ਜਾ ਸਕਦੇ ਹਨ। ਪਹਿਲੇ ਨੂੰ ਅਸੀਂ ਆਦਿ-ਕਾਲ ਆਖਾਂਗੇ ਜੋ ੧੮੦੦-੧੯੧੯ ਈਸਵੀ ਤਕ ਮੰਨਿਆ ਜਾਂਦਾ ਹੈ ਅਤੇ ਦੂਜੇ ਨੂੰ ਆਧੁਨਿਕ ਕਾਲ ਜੋ ੧੯੧੯ ਤੋਂ ਅਜ ਤਕ ਮੰਨਿਆ ਜਾਂਦਾ ਹੈ।

ਮੁਢਲੇ ਕਾਲ ਵਿਚ ਸੌ ਸਾਲ ਤੋਂ ਵੀ ਵਧ ਸਮੇਂ ਤਕ ਘਟਨਾ ਪ੍ਰਧਾਨ ਨਾਵਲਾਂ ਦੀ ਹੀ ਪ੍ਰਧਾਨਤਾ ਰਹੀ।

"ਇੰਸ਼ਾ ਅਲਾਖਾਂ" ਦਾ ਨਾਵਲ "ਰਾਨੀ ਕੇਤਕੀ ਕੀ ਕਹਾਨੀ" ਕਿਸੇ ਹਦ ਤਕ ਮੌਲਕ ਨਾਵਲ ਅਖਵਾ ਸਕਦਾ ਹੈ ਅਤੇ ਇਸੇ ਨੂੰ ਅਸੀਂ ਪਹਿਲਾ ਨਾਵਲ ਵੀ ਆਖ ਸਕਦੇ ਹਾਂ। ਵਿਸ਼ਾ ਇਸਦਾ ਪ੍ਰੰਪਰਾ ਵਾਦੀ ਹੈ। ਉਹੀ ਪੁਰਾਣੀ ਪ੍ਰੇਮ ਦੀ ਲਗਨ' ਦਿਲ ਦੀ ਤੜਪ ਅਤੇ ਪ੍ਰੀਆ ਪਰਾਪਤੀ ਦੇ ਜਤਨ ਆਦਿ।

ਇਸ ਤੋਂ ਬਾਦ "ਭਾਰਤੇਂਦੂ ਹਰੀਸ਼ ਚੰਦਰ" ਦਾ ਸਮਾਂ ਆਇਆ। ਇਸ ਦੇ ਉਤਸ਼ਾਹ ਨਾਲ ਜਿਥੇ ਬੰਗਲਾ ਦੇ ਕਈ ਨਾਟਕਾਂ ਦਾ ਅਨੁਵਾਦ ਹੋਇਆ ਉਥੇ ਨਾਵਲਾਂ ਦਾ ਵੀ ਅਨੁਵਾਦ ਹੋਇਆ ਅਤੇ ਕਈ ਮੌਲਕ ਨਾਵਲ ਵੀ ਲਿਖੇ ਗਏ। ਪਰ ਕਿਹਾ ਜਾਂਦਾ ਹੈ ਕਿ ਇਕ ਵੀ ਪੂਰਾ ਮੌਲਕ ਨਾਵਲ ਭਾਰਤੇਂਦੂ ਨਾ ਲਿਖ ਸਕਿਆ।

"ਲਾਲਾ ਸ੍ਰੀ ਨਿਵਾਸਦਾਸ" ਨੇ "ਪ੍ਰੀਖਸ਼ਾ ਗੁਰੂ" ੧੮੮੨ ਬਿਕ੍ਰਮੀ ਸੰਮਤ ਵਿਚ ਲਿਖਿਆ। ਦਰਅਸਲ ਕਥਾ-ਪ੍ਰੰਪਰਾ ਦੇ ਖੇਤਰ ਤੋਂ ਬਾਹਰ ਜੀਵਨ ਦੇ ਕਈ ਹੋਰ ਪਖਾਂ ਤੇ ਪਹਿਲ ਪਹਿਲ ਇਸੇ ਦੀ ਹੀ ਨਜ਼ਰ ਪਈ ਜਾਪਦੀ ਹੈ। ਕਥਾ-ਵਸਤੂ ਅਤੇ ਬਿਆਨ ਢੰਗ ਦੇ ਲਿਹਾਜ਼ ਨਾਲ ਇਹ ਨਾਵਲ ਆਪਣੇ ਯੁਗ ਦੀ ਪਹਿਲੀ ਰਚਨਾ ਹੈ। ਭਾਰਤੇਂਦੂ ਕਾਲ ਦੇ ਅਰੰਭ-ਕਾਲ ਦੇ ਇਸੇ ਨਾਵਲ ਦੀ ਨਕਲ ਆਉਣ ਵਾਲੇ ਨਾਵਲ ਦੇ ਇਤਿਹਾਸ ਨੇ ਕੀਤੀ। ਇਸ ਨਾਵਲ ਦੀ ਮੁਖ ਤੌਰ ਤੇ ਇਹੋ ਮਹੱਤਤਾ ਹੈ। ਇਸ ਨਾਵਲ ਵਿਚ ਦਿੱਲੀ ਦੇ ਇਕ ਸੇਠ ਦੀ ਕਹਾਣੀ ਹੈ ਜੋ ਝੂਠੀ ਪ੍ਰਸੰਸਾ ਅਤੇ ਦਿਖਾਵੇ ਦੇ ਚੱਕਰ ਵਿਚ ਪੈ ਕੇ ਕਰਜ਼ੇ ਥੱਲੇ ਦੱਬਿਆ ਜਾਂਦਾ ਹੈ। ਇਕ ਉਦਾਰ ਸੱਜਣ ਉਸ ਦਾ ਉਧਾਰ ਕਰਦਾ ਹੈ। ਇਸ ਨਾਵਲ ਵਿਚ ਸੁਹਜ ਸੁਆਦ ਇੰਨਾ ਨਹੀਂ ਜਿੰਨਾ ਪਰਚਾਰ ਹੈ। ਤਾਂ ਵੀ ਮੁਢਲਾ ਨਾਵਲ ਹੋਣ ਦੇ ਨਾਤੇ ਇਹ ਇਕ ਸਫਲ ਕਿਰਤ ਹੈ।

ਫੇਰ ਹਿੰਦੀ ਨਾਵਲ ਦੇ ਇਤਿਹਾਸ ਵਿਚ "ਬਾਲ-ਕ੍ਰਿਸ਼ਨ ਭਟ" ਆਇਆ। ਇਸ ਦਾ ਸਮਾਂ ੧੮੪੪ ਤੋਂ ੧੯੧੪ ਦਾ ਹੈ। ਉਸ ਨੇ "ਨੂਤਨ ਬ੍ਰਹਮਚਾਰੀ" (੧੮੮੬) ਅਤੇ "ਸੌ ਅਜਾਨ ਏਕ ਸੁਜਾਨ" ਨਾਂ ਦੇ ਨਾਵਲ ਲਿਖੇ। ਪਹਿਲੇ ਨਾਵਲ ਵਿਚ ਸਦਾਚਾਰ ਦੀ ਸਿਖਿਆ ਦਿਤੀ ਹੈ। ਵਿਦਿਆਰਥੀਆਂ ਨੂੰ ਨਾਇਕ ਵਰਗਾ ਚਰਿਤਰ ਵਾਂਨ ਬਣਨ ਦੀ ਸਿਖਿਆ ਦਿਤੀ ਹੈ। ਦੂਜੇ ਨਾਵਲ ਵਿਚ ਵੀ ਪ੍ਰਚਾਰ ਹੀ ਪ੍ਰਧਾਨ ਹੈ। ਇਹਨਾਂ ਨਾਵਲਾਂ ਵਿਚ ਉਹ ਉਪਦੇਸ਼ਕ ਬਣ ਗਿਆ ਹੈ। ਇਸ ਨਾਵਲ ਦੇ ਅੰਤ ਤੇ ਉਹ ਆਪ ਲਿਖਦਾ ਹੈ ਕਿ ਇਸ ਨਾਵਲ ਨੂੰ ਪੜ੍ਹ ਕੇ ਅਜਾਨ ਸੁਜਾਨ ਬਣ ਜਾਣਗੇ।

ਨਾਵਲ ਦੇ ਖੇਤਰ ਵਿਚ ਆਪਣੇ ਯੁਗ ਵਿਚ ਜਿੰਨਾ ਪ੍ਰਸਿਧ "ਦੇਵਕੀ ਨੰਦਨ ਖਤਰੀ" (੧੮੬੧-੧੯੧੩) ਹੋਇਆ ਹੈ ਉਨਾਂ ਕੋਈ ਹੋਰ ਦੂਜਾ ਲੇਖਕ ਨਹੀਂ ਹੋਇਆ। ਇਸ ਨੇ ਪੰਡਤ ਰਤਨ ਨਾਥ ਸਰਸ਼ਾਰ ਵਾਂਗ ਅਠਾਈਆਂ ਹਿੱਸਿਆਂ ਦਾ ਇਕ ਵਿਸ਼ਾਲ ਨਾਵਲ "ਚੰਦਰ ਕਾਂਤਾ" ਲਿਖ ਕੇ ਹਿੰਦੀ ਸੰਸਾਰ ਵਿਚ ਨਾਵਲ ਪੜ੍ਹਨ ਦੀਆਂ ਰੁਚੀਆਂ ਨੂੰ ਜਾਗ੍ਰਤ ਕੀਤਾ। ਹਿੰਦੀ ਦੇ ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਕੇਵਲ ਚੰਦਰ ਕਾਂਤਾ ਪੜ੍ਹਨ ਖਾਤਰ ਹੀ ਹਜ਼ਾਰਾਂ ਲੋਕਾਂ ਨੇ ਹਿੰਦੀ ਪੜ੍ਹਨੀ ਸਿਖੀ। ਨਾਵਲ ਦੇ ਖੇਤਰ ਵਿਚ ਤਾਂ ਇਹ ਦੀ ਸੇਵਾ ਹੈ ਹੀ ਹਿੰਦੀ ਬੋਲੀ ਦੇ ਪ੍ਰਚਾਰ ਵਿਚ ਵੀ ਇੰਜ ਇਸ ਨੇ ਕਾਫ਼ੀ ਮਦਦ ਕੀਤੀ ਹੈ। ਚੰਦਰ ਕਾਂਤਾ ਵਿਚ ਇਕ ਹੀ ਕੁਮਾਰੀ ਦੇ ਦੋ ਪ੍ਰੇਮੀਆਂ ਦੇ ਘੋਲ ਦੀ ਕਥਾ ਵਰਨਣ ਕੀਤੀ ਗਈ ਹੈ। ਇਸ ਦੇ ਲਿਖਣ ਦਾ ਮੰਤਵ ਲੇਖਕ ਆਪ ਦਸਦਾ ਹੈ ਕਿ ਇਸ ਨਾਵਲ ਵਿਚ ਲਿਖੀਆਂ ਗਲਾਂ ਇਸ ਲਈ ਨਹੀਂ ਕਿ ਉਨ੍ਹਾਂ ਦੀ ਸੱਚਾਈ ਜਾਂ ਝੂਠਾਈ ਦੀ ਪੜਤਾਲ ਕੀਤੀ ਜਾਵੇ ਸਗੋਂ ਇਹ ਘਟਨਾਵਾਂ ਦਿਲ-ਬਹਿਲਾਵਾ, ਲਟਕਾ ਅਤੇ ਹੈਰਾਨੀ ਪੈਦਾ ਕਰਨ ਲਈ ਹਨ। ਜਿਵੇਂ ਪੰਜ ਤੰਤਰ ਹਿਤੋਪ ਦੇਸ਼ ਬਾਲਕਾਂ ਦੀ ਸਿਖਿਆ ਲਈ ਲਿਖੇ ਗਏ ਇੰਜ ਹੀ ਇਹ ਨਾਵਲ ਲੋਕਾਂ ਦੇ ਮਨੋਰੰਜਨ ਲਈ ਲਿਖਿਆ ਗਿਆ ਹੈ।

ਇਸ ਤੋਂ ਛੁਟ ਦੇਵਕੀ ਨੰਦਨ ਖਤਰੀ ਦੀਆਂ ਕੁਝ

ਪ੍ਰਸਿਧ ਰਚਨਾਵਾਂ ਇਹ ਹਨ "ਕਾਜਰ ਕੀ ਕੋਠਰੀ", "ਕੁਸ਼ਮ ਕੁਮਾਰੀ (੧੮੯੯-੧੯੦੦) "ਨਰੇਂਦਰ ਮੋਹਿਨੀ" (੧੮੯੯), "ਵੀਰੇਂਦਰ ਵੀਰ" (੧੮੧੮) ਇਹਨਾਂ ਵਿਚ "ਵੀਰੇਂਦਰ ਵੀਰ" ਅਤੇ "ਕੁਸ਼ਮ ਕੁਮਾਰੀ" ਨਾਵਲ ਖੂਨੀ ਅਤੇ ਤਲਿਸਮੀ ਹਨ।

ਇਸ ਤੋਂ ਅਗਲਾ ਨਾਂ "ਗੋਪਾਲ ਰਾਮ ਗਹਿਮਰੀ" ਦਾ ਹੈ। ਘਟਨਾ ਪ੍ਰਧਾਨ ਨਾਵਲ ਵਿਚ ਜਨਤਾ ਦੀ ਰੁਚੀ ਵੇਖ ਕੇ ਇਹ ਜਾਸੂਸੀ ਨਾਵਲ ਲੈ ਕੇ ਸਾਹਿਤ ਖੇਤਰ ਵਿਚ ਆਇਆ। ਇਸ ਨੇ ਪੰਜ ਦਰਜਨ ਨਾਵਲ ਲਿਖੇ।

ਇਸ ਤੋਂ ਪਿਛੋਂ ਆਉਂਦਾ ਹੈ ਕਿਸ਼ੋਰੀ ਲਾਲ ਗੋਸੁਆਮੀ (੧੮੬੫-੧੯੩੨) ਦਾ ਸਮਾਂ। ਇਸ ਨੇ ਆਪਣੇ ਜੀਵਨ-ਕਾਲ ਵਿਚ ਪੈਂਹਠ ਛੋਟੇ ਵਡੇ ਨਾਵਲਾਂ ਦੀ ਰਚਨਾ ਕੀਤੀ। ਗੋਸੁਆਮੀ ਵੈਸ਼ਨਵ ਸੀ। ਇਸ ਤੇ ਸਨਾਤਨ ਧਰਮ ਦਾ ਪ੍ਰਭਾਵ ਬਹੁਤ ਗੂੜ੍ਹਾ ਪਿਆ ਹੋਇਆ ਸੀ। ਇਸ ਲਈ ਇਹ ਹਿੰਦੂ ਧਰਮ ਅਤੇ ਸੰਸਕ੍ਰਿਤੀ ਦਾ ਸਮਰਥਕ ਸੀ। ਠੀਕ ਉਸੇ ਤਰ੍ਹਾਂ ਜਿਸ ਤਰ੍ਹਾਂ ਪੰਜਾਬੀ ਦਾ ਵੀਰ ਸਿੰਘ ਸਿਖ ਧਰਮ ਅਤੇ ਸੰਸਕ੍ਰਿਤੀ ਦਾ ਸਮਰਥਕ ਹੈ। ਈਸਾਈ, ਮੁਸਲਮਾਨ ਆਦਿ ਧਰਮਾਂ ਤੋਂ ਬਚ ਕੇ ਹਿੰਦੂ ਧਰਮ ਅਤੇ ਆਪਣੀ ਬੋਲੀ ਦੀ ਰਖਿਆ ਕਰਨੀ ਉਹ ਹਰ ਹਿੰਦੂ ਦਾ ਫਰਜ਼ ਸਮਝਦਾ ਸੀ ਅਤੇ ਆਪਣੇ ਨਾਵਲਾਂ ਵਿਚ ਥਾਂ-ਪਰ ਥਾਂ ਇਸ ਤਰ੍ਹਾਂ ਦੀ ਸਿਖਿਆ ਦੇਣ ਦਾ ਮੌਕਾ ਢੂੰਡ ਲੈਂਦਾ ਸੀ—ਪੰਜਾਬੀ ਦੇ ਵੀਰ ਸਿੰਘ ਵਾਂਗ ਹੀ। ਗੋਸੁਆਮੀ ਆਪਣੇ ਸਮੇਂ ਦੇ ਸਮਾਜ ਦੀਆਂ ਬੁਰਾਈਆਂ ਤੋਂ ਵੀ ਨਾਵਾਕਫ਼ ਨਹੀਂ ਸੀ ਪਰ ਉਸ ਵਿਚ ਇਹਨਾਂ ਬੁਰਾਈਆਂ ਦੀ ਖੁਲ੍ਹ ਕੇ ਵਿਰੋਧਤਾ ਕਰਨ ਦਾ ਸਾਹਸ ਨਹੀਂ ਸੀ। ਇਸ ਸਮੇਂ ਤਕ ਆਰੀਆ ਸਮਾਜ ਦਾ ਅੰਦੋਲਨ ਚਲ ਪਿਆ ਸੀ ਪਰ ਇਸ ਨੇ ਇਸ ਸਮਾਜ ਸੁਧਾਰ ਦੇ ਅੰਦੋਲਨ ਦਾ ਚਿਤਰਨ ਜਿਸ ਤਰ੍ਹਾਂ ਚਾਹੀਦਾ ਸੀ ਨਹੀਂ ਕੀਤਾ ਸਗੋਂ ਉਲਟੇ ਆਰੀਆ ਸਮਾਜ ਉਤੇ ਸਨਾਤਨ ਧਰਮ ਦੀ ਉੱਤਮਤਾ ਪ੍ਰਗਟ ਕਰਨ ਦਾ ਜਤਨ ਕੀਤਾ ਹੈ। ਇਹ ਜਤਨ ਅਸਫਲ ਸੀ ਕਿਉਂਕਿ ਹਿੰਦੂ ਜਨਤਾ ਜਾਗ ਚੁੱਕੀ ਸੀ ਅਤੇ ਉਹ ਬਹੁਤੀ ਗਿਣਤੀ ਵਿਚ ਆਰੀਆ ਸਮਾਜ ਵਲ ਝੁਕ ਰਹੀ ਸੀ।

ਵੀਰ ਸਿੰਘ ਵਾਂਗ ਕਲਾ ਦੀ ਦ੍ਰਿਸ਼ਟੀ ਤੋਂ ਇਸ ਦੇ ਨਾਵਲਾਂ ਦੀ ਬਹੁਤੀ ਕੀਮਤ ਨਹੀਂ। ਗੋਸੁਆਮੀ ਇਕ ਮੌਲਕ ਪ੍ਰਤੀਭਾ ਦਾ ਮਾਲਕ ਨਹੀਂ ਸੀ ਇਸੇ ਕਰਕੇ ਉਹ ਕੋਈ ਵਖਰਾ ਰਾਹ ਨਾ ਢੂੰਡ ਸਕਿਆ ਸਗੋਂ ਚਲੀ ਆ ਰਹੀ ਰੀਤ ਅਨੁਸਾਰ ਇਸ ਦੇ ਨਾਵਲਾਂ ਵਿਚ ਵੀ ਘਟਨਾ ਦੀ ਹੀ ਪ੍ਰਧਾਨਤਾ ਰਹੀ।

ਗੋਸੁਆਮੀ ਦੀਆਂ ਕਿਰਤਾਂ ਦਾ ਜੇ ਸਾਹਿਤਕ ਮੁਲ ਬਹੁਤਾ ਨਹੀਂ ਤਾਂ ਵੀ ਇਤਿਹਾਸਕ ਮੁਲ ਬਹੁਤ ਹੈ। ਉਸ ਦੇ ਨਾਵਲ ਜਾਸੂਸੀ ਤਲਿਸਮੀ ਨਾਵਲਾਂ ਅਤੇ ਪ੍ਰੇਮ ਚੰਦ ਦੇ ਸਮਾਜਕ ਨਾਵਲਾਂ ਦੇ ਵਿਚਕਾਰ ਦਾ ਮੇਲ ਹਨ। ਇਸ ਦੇ ਕੁਝ ਨਾਵਲ ਇਹ ਹਨ—"ਤ੍ਰਿਵੇਣੀ" (੧੮੮੮ ਈ) "ਸਵਰਗੀ ਕੁਸੁਮ" ਜਾਂ "ਕੁਸੁਮ ਕੁਮਾਰੀ" (੧੮੮੯) ਆਦਰਸ਼ ਰਮਣੀ" (੧੮੯੦ "ਲਵੰਗਲਤਾ" ਜਾਂ "ਆਦਰਸ਼ ਬਾਲ"। (੧੮੯੦) ਸੁਖ ਸ਼ਰਵਰੀ (੧੮੯੧) ਆਦਿ।

ਗੋਸੁਆਮੀ ਦੇ ਬਹੁਤੇ ਨਾਵਲ ਨਾਇਕ ਨਾਇਕਾਂ ਦੇ ਜੀਵਨ ਤਕ ਹੀ ਸੀਮਤ ਹੋ ਜਾਂਦੇ ਹਨ। ਜੀਵਨ ਦੇ ਹੋਰ ਪੱਖਾਂ ਤਕ ਉਹਨਾਂ ਦੀ ਪਹੁੰਚ ਨਹੀਂ ਹੋ ਸਕੀ।

ਗੋਸੁਆਮੀ ਨੇ ਸਮਾਜਕ ਨਾਵਲਾਂ ਦੀ ਪਹਿਲੀ ਵਾਰ ਨੀਂਹ ਧਰੀ ਅਤੇ ਬੰਗਲਾ ਸਾਹਿਤ ਦੀ ਨਕਲ ਕਰ ਕੇ ਸਮਾਜਕ ਸਮਸਿਆਵਾਂ ਨੂੰ ਹਥ ਪਾਇਆ। ਸਮਾਜਕ ਨਾਵਲਾਂ ਵਿਚ ਲੇਖਕ ਨੂੰ ਕੁਝ ਸਫਲਤਾ ਜ਼ਰੂਰ ਮਿਲੀ ਹੈ। ਪਰ ਇਤਿਹਾਸਕ ਨਾਵਲਾਂ ਵਿਚ ਇਤਿਹਾਸ ਦਾ ਅਧਿਐਨ ਨਾ ਹੋਣ ਕਰਕੇ ਬੁਰੀ ਤਰ੍ਹਾਂ ਅਸਫਲਤਾ ਹੋਈ ਹੈ। "ਤਾਰਾ" ਇਸ ਦਾ ਇਕ ਪ੍ਰਸਿਧ ਇਤਿਹਾਸਕ ਨਾਵਲ ਹੈ। ਇਸ ਦੇ ਲਗ ਭਗ ਸਾਰੇ ਇਤਿਹਾਸਕ ਪਾਤਰ ਦੇਸ਼ ਕਾਲ ਦੀਆਂ ਜ਼ੰਜੀਰਾਂ ਤੋੜ ਕੇ ਲੇਖਕ ਦੇ ਮੌਜੀ ਮਨ ਦੇ ਇਸ਼ਾਰੇ ਤੇ ਚਲਣ ਵਾਲੀਆਂ ਪੁਤਲੀਆਂ ਹਨ।

ਇਤਿਹਾਸਕ ਨਾਵਲਕਾਰ ਵਿਚ ਜਿਸ ਪਖ ਪਾਤ ਹੀਨਤਾ ਦੀ ਲੋੜ ਹੁੰਦੀ ਹੈ ਉਹ ਨਾ ਗੋਸੁਆਮੀ ਵਿਚ ਹੀ ਅਤੇ ਨਾ ਹੀ ਪੰਜਾਬੀ ਦੇ ਵੀਰ ਸਿੰਘ ਵਿਚ ਹੀ ਵੇਖਣ ਵਿਚ ਆਉਂਦੀ ਹੈ। ਗੋਸੁਆਮੀ ਨੇ ਹਿੰਦੂ ਪਾਤਰਾਂ ਦੇ ਮੁਕਾਬਲੇ ਤੇ ਮੁਸਲਮਾਨ ਪਾਤਰਾਂ ਨੂੰ ਹਮੇਸ਼ਾ ਕਾਲੇ ਉਗਲਣ ਦੀ ਕੋਸ਼ਿਸ਼ ਕੀਤੀ ਹੈ। ਇੰਜ ਉਸ ਆਪਣੀ ਕਲਾ ਦੀ ਮਹੱਤਤਾ ਤੇ ਚੋਟ ਮਾਰੀ ਹੈ। ਫਿਰਕੂ ਪੁਣੇ ਦੀ ਪਾਣ ਚੜ੍ਹਾ ਕੇ।

ਇਸੇ ਸਮੇਂ ੧੮੮੮ ਈਸਵੀ ਵਿਚ "ਦੇਵੀ ਪ੍ਰਸਾਦ ਸ਼ਰਮਾ" ਅਤੇ "ਰਾਧਾ ਚਰਣ ਗੋਸੁਆਮੀ" ਨੇ ਮਿਲ ਕੇ "ਵਿਧਵਾ ਵਿਪੱਤੀ" ਨਾਮੀ ਨਾਵਲ ਲਿਖਿਆ।

ਸੰਨ ੧੮੯੦ ਈ. ਵਿਚ ਹੀ "ਕਾਸ਼ੀ ਨਾਥ ਸ਼ਰਮਾ" ਦਾ "ਚਤੁਰਸਖੀ" ਨਾਂ ਦਾ ਨਾਵਲ ਨਿਕਲਿਆ। ਇਸ ਨਾਵਲ ਵਿਚ ਦੱਸਿਆ ਹੈ ਕਿ ਕਿਵੇਂ ਸ਼ਕਤੀ ਦੇਵ ਬ੍ਰਾਹਮਣ ਚਾਰ ਰਾਜ ਕੁਮਾਰੀਆਂ ਨਾਲ ਜੋ ਆਪਸ ਵਿਚ ਭੈਣਾ ਸਨ ਵਿਆਹ ਕਰਾਕੇ ਕਨਕਪੁਰ ਦਾ ਰਾਜਾ ਬਣ ਗਿਆ। ਇਸ ਵਿਚ ਕਲਪਨਾ ਤੋਂ ਬਹੁਤ ਕੰਮ ਲਿਆ ਹੈ।

"ਜੈਨੇਂਦਰ ਕਿਸ਼ੋਰ" ਦਾ ਨਾਵਲ "ਕਮਲਿਨੀ" (੧੮੯੧) ਪ੍ਰੇਮ ਪ੍ਰਧਾਨ ਨਾਵਲ ਸੀ।

"ਦੇਵੀ ਸਹਾਏ ਸ਼ੁਕਲ" ਨੇ ਸੰਨ ੧੮੯੯ ਅਤੇ ੧੮੯੮ ਦੇ ਵਿਚਾਲੇ "ਦ੍ਰਿਸ਼ਟਾਂਤ ਪ੍ਰਦੀਪਨੀ" ਨਾਮੀ ਨਾਵਲ ਚਾਰ ਭਾਗਾਂ ਵਿਚ ਕੱਢਿਆ। ਇਸ ਵਿਚ ਇਕ ਦੂਜੇ ਤੋਂ ਵਧ ਕੇ ਜਾਦੂ ਦੇ ਖੇਲ ਵਿਖਾਏ ਗਏ। ਪਰ ਇਹ ਲੇਖ 'ਚੰਦਰਕਾਂਤਾ' ਦੇ ਲੇਖਕ ਦੇਵਕੀ ਨੰਦਨ ਖਤਰੀ ਵਾਂਗ ਪ੍ਰਸਿਧ ਨਾ ਹੋ ਸਕਿਆ।

"ਅਯੋਧਿਆ ਸਿੰਘ ਉਪਾਧਿਆਏ" ਨੇ "ਠੇਠ ਹਿੰਦੀ ਕਾ ਠਾਠ" ਨਾਵਲ ਲਿਖਿਆ ਜੋ ਬੋਲੀ ਦੇ ਦ੍ਰਿਸ਼ਟੀ-ਕੋਣ ਤੋਂ ਹੀ ਸੀ। ਦੂਸਰਾ ਨਾਵਲ "ਅਧਖਿੜਾ ਫੂਲ" ਲਿਖਿਆ। ਇਸ ਵਿਚ ਲੇਖਕ ਨੂੰ ਠੇਠ ਹਿੰਦੀ ਦਾ ਨਮੂਨਾ ਵਿਖਾਲਣ ਦਾ ਭੂਤ ਸਵਾਰ ਹੋਇਆ ਹੋਇਆ ਸੀ।

"ਮਹਤਾ ਲੱਜਾ ਰਾਮ ਸ਼ਰਮਾ" ਨੇ ਕਈ ਛੋਟੇ ਵਡੇ ਨਾਵਲ ਲਿਖੇ ਜਿਵੇਂ "ਧੂਰਤ ਰਸਿਕਲਾਲ" (੧੮੯੯)" "ਸਵਤੰਤ੍ਰ ਰਮਾ" ਅਤੇ "ਪਰਤੰਤ੍ਰ ਲਛਮੀ" (੧੮੯੯), "ਹਿੰਦੂ ਗ੍ਰਹਿਸਤ" "ਆਦਰਸ਼ ਦੰਪਤੀ" (੧੯੦੪) ਬਿਗੜੇ ਕਾ ਸੁਧਾਰ (੧੯੦੭) ਅਤੇ "ਆਦਰਸ਼ ਹਿੰਦੂ" (੧੯੧੫)। ਇਹ ਨਾਵਲ ਬਹੁਤਾ ਕਰ ਕੇ ਮੰਤਵੀ ਅਤੇ ਉਪਦੇਸ਼ਾਤਮਕ ਹੀ ਹਨ। ਇਹਨਾਂ ਨਾਵਲਾਂ ਦਾ ਉਦੇਸ਼ ਪੁਰਾਣੀ ਹਿੰਦੂ ਮਰਯਾਦਾ, ਹਿੰਦੂ ਧਰਮ, ਹਿੰਦੂ ਪਰੀਵਾਰਕ ਹਾਲਤ ਦੀ ਸੁੰਦਰਤਾ ਆਦਿ ਵਿਖਾਲਣਾ ਹੀ ਹੁੰਦਾ ਸੀ। ਅਸਲ ਵਿਚ 'ਮਹਤਾ' ਅਤੇ 'ਉਪਾਧਿਆਏ' ਦੋਵੇਂ ਹੀ ਨਾਵਲਕਾਰ ਨਹੀਂ ਸਮਝੇ ਜਾਂਦੇ। ਨਾ ਇਹਨਾਂ ਵਿਚ ਪ੍ਰਤੀਭਾ ਹੈ ਨਾਵਲ ਲਿਖਣ ਦੀ ਅਤੇ ਨਾਂ ਹੀ ਦੋਹਾਂ ਵਿਚ ਕੋਈ ਮੌਲਕਤਾ ਵਰਗੀ ਚੀਜ਼ ਹੀ ਵੇਖੀ ਜਾ ਸਕਦੀ ਹੈ। "ਮਹਤਾ" ਸੰਪਾਦਕ-ਸਮ੍ਰਾਟ ਹੈ, ਉਪਾਧਿਆਏ ਕਵੀ-ਸਮ੍ਰਾਟ ਹੈ।

ਹੁਣ ਤਕ ਲਿਖੇ ਗਏ ਨਾਵਲ ਵਧੇਰੇ ਕਰਕੇ ਘਟਨਾ ਪ੍ਰਧਾਨ ਸਨ। ਭਾਵ ਜਾਂ ਮਨੋਵਿਚਾਰਾਂ ਨੂੰ ਮੁਖ ਰਖ ਕੇ ਨਾਵਲਕਾਰ "ਬ੍ਰਜ ਨੰਦਨ ਸਹਾਏ" ਨੇ ਕੁਝ ਨਾਵਲਾਂ ਦੀ ਰਚਨਾ ਕੀਤੀ ਜਿਵੇਂ "ਸੌਂਦੇ ਰਿਓਪਾਸਕ" "ਰਾਧਾ ਕਾਂਤ", "ਰਾਜੇਂਦਰ ਮਾਲਤੀ" ਆਦਿ।

"ਸੌਂਦਰਿਓਪਾਸਕ" ਵਿਚ ਕੇਵਲ ਇਕ ਵਿਅਕਤੀ ਦੇ ਭਾਵਾਂ ਦਾ ਜ਼ਿਕਰ ਹੈ ਕਿ ਕਿਵੇਂ ਉਸ ਦੇ ਸੁੰਦਰਤਾ ਦੇ ਪ੍ਰੇਮੀ ਮਨ ਨੇ ਉਸ ਨੂੰ ਕਦੇ ਚੈਨ ਨਹੀਂ ਲੈਣ ਦਿੱਤਾ ਅਤੇ ਸਦਾ ਹੀ ਉਸ ਦੇ ਦਿਲ ਵਿਚ ਇਹ ਟੀਸ ਬਣੀ ਰਹੀ। ਇਸੇ ਟੀਸ ਦਾ ਜ਼ਿਕਰ ਹੀ ਨਾਵਲ ਦਾ ਵਿਸ਼ਾ ਹੈ। ਅਜਿਹੇ ਨਾਵਲਾਂ ਵਿਚ ਘਟਨਾ ਪ੍ਰਧਾਨ ਨਾਵਲਾਂ ਵਾਲਾ ਸੁਆਦ ਨਾ ਹੋਣ ਕਰਕੇ ਇਹ ਨਾਵਲ ਜਨਤਾ ਵਲੋਂ ਵਧੇਰੇ ਪਿਆਰੇ ਨਾ ਗਏ ਇਸੇ ਲਈ ਇਹ ਲੇਖਕ ਇਕ ਨਾਵਲਕਾਰ ਦੇ ਰੂਪ ਵਿਚ ਪ੍ਰਸਿਧ ਨਾ ਹੋ ਸਕਿਆ।

ਆਦਿ ਕਾਲ ਵਿਚ ਹਿੰਦੀ ਨਾਵਲ ਦੀ ਜਾਣ ਪਛਾਣ ਅਧੂਰੀ ਰਹਿ ਜਾਵੇਗੀ ਜੇ ਇਸ ਕਾਲ ਦੇ ਅਨੁਵਾਦਾਂ ਨਾਲ ਜਾਣ ਪਛਾਣ ਨਾ ਕਰਾਈ ਜਾਵੇ।

ਅਨੁਵਾਦਾਂ ਦਾ ਆਰੰਭ ਭਾਰਤੇਂਦੂ ਯੁਗ ਤੋਂ ਹੀ ਸ਼ੁਰੂ ਹੋ ਗਿਆ ਸੀ।

"ਬਾਬੂ ਰਾਧਾ ਚਰ ਸਿੰਘ" ਨੇ "ਬੰਗ ਵਿਜੇਤਾ" ਅਤੇ "ਦੁਰਗੇਸ਼ ਨੰਦਨੀ" ਦਾ ਉਲਥਾ ਕੀਤਾ। "ਬਾਬੂ ਰਾਧਾ ਕ੍ਰਿਸ਼ਣ ਦਾਸ" ਨੇ "ਸਵਰਣ ਲਤਾ" 'ਮਰਤਾ ਕਿਆ ਨਾ ਕਰਤਾ' "ਆਦਿ ਅਨੁਵਾਦਤ ਨਾਵਲ" ਛਾਪੇ। "ਪੰਡਤ ਪ੍ਰਤਾਪ ਨਾਰਾਇਣ ਮਿਸਰ" ਨੇ "ਰਾਜ ਸਿੰਘ, "ਇੰਦਰ" "ਰਾਧਾਰਾਣੀ" "ਯੁਗਲਾ ਗੁਰੀਆ" ਦਾ ਅਨੁਵਾਦ ਕੀਤਾ ਅਤੇ "ਵਿਰਜਾ ਮ੍ਰਿਣਮਈ" ਆਦਿ ਦਾ ਅਨੁਵਾਦ ਪੰਡਤ ਗਦਾਧਰਣ ਗੋਸੁਆਮੀ ਨੇ ਕੀਤਾ। ਸੰਸਕ੍ਰਿਤ ਦੇ ਵੀ ਕੁਝ ਅਨੁਵਾਦ ਹੋਏ ਪਰ ਵਧੇਰੇ ਕਰਕੇ ਬੰਗਲਾ ਦੇ ਹੀ ਅਨੁਵਾਦ ਹੋਏ। "ਅਯੋਧਿਆ ਸਿੰਘ ਉਪਾਧਿਆਏ" ਨੇ "ਕ੍ਰਿਸ਼ਣ ਕਾਂਤ ਦਾ ਦਾਨ ਪੱਤਰ" (੧੮੯੭), "ਕਾਰ੍ਤਿਕ ਪ੍ਰਸਾਦ ਖਤਰੀ" ਨੇ "ਇਲਾ" (੧੮੯੭) ਅਤੇ 'ਦਲਿਤ ਕੁਸੁਮ' (੧੮੯੮) ਵਿਚ ਅਨੁਵਾਦੇ। ਅਯੋਧਿਆ ਸਿੰਘ ਉਪਾਧਿਆਏ ਨੇ 'ਵੇਨਸ ਕਾ ਬਾਂਕਾ' ਉਰਦੂ ਤੋਂ ਅਨੁ-ਵਾਦਿਆ। ਹੋਰ ਬੜੇ ਅਨੁਵਾਦ ਹੋਏ।

ਹਿੰਦੀ ਨਾਵਲ ਦੇ ਵਿਕਾਸ ਵਿਚ ਦੂਜਾ ਕਾਲ ਆਧੁਨਿਕ ਕਾਲ ਹੈ। ਇਹ ਯੁਗ ਪ੍ਰੇਮ ਚੰਦ ਨਾਲ ਸ਼ੁਰੂ ਹੁੰਦਾ ਹੈ। ਪ੍ਰੇਮ ਚੰਦ ਨੂੰ ਮਾਨਵਤਾ ਨਾਲ ਮੋਹ ਸੀ, ਹਿਰਦੇ ਵਿਚ ਉਸ ਦੇ ਮਮਤਾ ਸੀ ਨਾਨਕ ਸਿੰਘ ਵਾਂਗ। ਪ੍ਰੇਮ ਚੰਦ ਨੂੰ ਇਸੇ ਮੋਹ

ਨੇ ਹੀ ਨੀਵੇਂ ਸਮਾਜ ਦਾ ਪੈਗੰਬਰ ਬਣਾਇਆ। ਵੇਸਵਾਵਾਂ, ਵਿਧਵਾਵਾਂ, ਭਿਖਾਰੀਆਂ, ਕਿਸਾਨਾਂ ਅਤੇ ਮਜ਼ਦੂਰਾਂ ਜਿਨ੍ਹਾਂ ਨੂੰ ਭਾਰਤੀ ਸਮਾਜ ਅਤੇ ਰਾਸ਼ਟਰ ਸਦੀਆਂ ਤੋਂ ਠੁਕਰਾਂਦਾ ਆਇਆ ਹੈ, ਦੀ ਚੁੱਪ ਨੂੰ ਜ਼ਬਾਨ ਦੇਣ ਵਾਲਾ ਪ੍ਰੇਮ ਚੰਦ ਸੀ।

ਪ੍ਰੇਮ ਚੰਦ ਦਾ ਪਹਿਲਾ ਨਾਵਲ 'ਸੇਵਾ ਸਦਨ' (੧੯੧੮) ਮੰਨਿਆ ਜਾਂਦਾ ਹੈ ਭਾਵੇਂ ੧੯੦੫ ਵਿਚ 'ਪ੍ਰੇਮਾ' ਨਾਵਲ ਨਿਕਲ ਚੁੱਕਾ ਸੀ ਪਰ ਇਹ ਛੋਟੀ ਕਿਤਾਬ ਵਿਚ ਇਕ ਚੰਗੀ ਕਹਾਣੀ ਸੀ ਅਤੇ ਇਹ ਨਾਵਲ ਉਨ੍ਹਾਂ ਦੇ ਉਰਦੂ ਦੇ 'ਹਮਖ਼ੁਰਮਾਂ' ਜਾਂ 'ਹਮਸਬਾਬ' ਦਾ ਅਨੁਵਾਦ ਹੈ। ਸਮੱਸਿਆ ਵਿਧਵਾ ਦੀ ਲਈ ਹੈ ਅਤੇ ਹੱਲ ਵਿਧਵਾ ਵਿਆਹ ਦੱਸਿਆ ਹੈ।

'ਸੇਵਾ ਸਦਨ' ਦੀ ਮੁਖ ਸਮੱਸਿਆ ਵੇਸਵਾਵ੍ਰਿਤੀ ਦੇ ਕਾਰਣ ਹਨ ਬੇਮੇਲ ਵਿਆਹ ਅਤੇ ਦਾਜ ਦੀ ਪ੍ਰਥਾ। ਇਸ ਨਾਵਲ ਦੀ ਮਹੱਤਾ ਨਾਇਕ ਸੁਮਨ ਦੀ ਮਨੋ-ਵਿਗਿਆਨਕ ਪਾਤਰ ਉਸਾਰੀ ਵਿਚ ਅਤੇ ਸਮੱਸਿਆ ਦੇ ਯਥਾਰਥ ਵਿਸ਼ਲੇਸ਼ਣ ਵਿਚ ਹੈ।

ਇਸ ਤੋਂ ਬਾਦ ਇਕ ਛੋਟਾ ਜਿਹਾ ਨਾਵਲ 'ਵਰਦਾਨ' ਛਪਿਆ। ਬਹੁਤਾ ਵਧੀਆ ਨਾਵਲ ਨਹੀਂ। ਗਲ ਇਹ ਹੈ ਕਿ ਇਹ ਨਾਵਲ 'ਪ੍ਰੇਮ' ਵਾਂਗ ਹੀ ਸੇਵਾ ਸਦਨ ਤੋਂ ਬਹੁਤ ਪਹਿਲਾਂ ਹੀ ਰਚਿਆ ਜਾ ਚੁੱਕਾ ਸੀ। ਆਪਣੇ ਹੀ ਉਰਦੂ ਦੇ ਨਾਵਲ ਦੇ ਆਧਾਰ ਤੇ ਇਸ ਦੀ ਕਹਾਣੀ ਰਚੀ ਗਈ ਸੀ।

ਫੇਰ 'ਪ੍ਰੇਮਾਸ਼੍ਰਮ' ਆਇਆ ਜਿਸ ਵਿਚ ਪ੍ਰੇਮ ਚੰਦ ਦੀ ਕਲਾ ਹੋਰ ਨਿਖਰੀ। ਇਸ ਵਿਚ ਕਿਰਸਾਨਾਂ ਦੀ ਮਾੜੀ ਹਾਲਤ, ਜ਼ਿਮੀਂਦਾਰਾਂ ਦੇ ਅਤਿਆਚਾਰ, ਪੁਲਸ ਦੇ ਹਥਕੰਡੇ, ਅਫ਼ਸਰਾਂ ਅਤੇ ਉਨ੍ਹਾਂ ਦੇ ਮਾਤਹਿਤਾਂ ਦੇ ਆਚਰਣ, ਵਕੀਲਾਂ ਦੀ ਨਮਕ-ਹਰਾਮੀ, ਜੱਜਾਂ ਦਾ ਅਨਿਆਇ ਆਦਿ ਦਾ ਬੜਾ ਹੀ ਸਜੀਵ ਚਿਤਰਣ ਕੀਤਾ ਹੈ। ਪ੍ਰਧਾਨ ਵਿਸ਼ਾ ਕਿਰਸਾਨ ਜ਼ਿਮੀਂਦਾਰ ਦੇ ਅਧਿਕਾਰ-ਯੁਧ ਦੀ ਲੜਾਈ ਦੀ ਕਥਾ ਹੈ। ਪਿੰਡੀ ਦੀ ਵਿਸ਼ਾਲ ਵਾਕਫ਼ੀਅਤ ਕਰ ਕੇ ਨਿਭਾ ਬੜਾ ਯਥਾਰਥੀ ਬਣ ਗਿਆ ਹੈ। ਵਾਤਾਵਰਣ ਸਾਰਾ ਪੇਂਡੂ ਹੀ ਹੈ।

ਇਸ ਤੋਂ 'ਬਾਅਦ ਰੰਗ' ਭੂਮੀ ਆਉਂਦਾ ਹੈ। ਜੋ ਇਸ ਨਾਵਲ ਤੋਂ ਠੀਕ ਇਕ ਸਾਲ ਬਾਦ ਛਪਿਆ। ਉਸ ਸਮੇਂ ਤਕ ਸੰਨ ੧੯੨੦ ਵਾਲਾ ਸਤਿਆਗ੍ਰਹਿ ਸੰਗ੍ਰਾਮ ਛਿੜ ਚੁੱਕਾ ਸੀ ਜਿਸ ਤੋਂ ਪ੍ਰਭਾਵਤ ਹੋਕੇ ਇਹ ਨਾਵਲ ਲਿਖਿਆ ਗਿਆ। ਸਤਿਆਗ੍ਰਹਿ ਸੰਗਰਾਮ ਅਤੇ ਉਸ ਵਿਚ ਨਿਸ਼ਕਾਮ ਭਾਵ ਨਾਲ ਅੱਗੇ ਵਧਣ ਵਾਲੇ ਵੀਰਾਂ ਦੀ ਇਹ ਅਜਿਹੀ ਕਹਾਣੀ ਹੈ ਕਿ ਇਸ ਨੂੰ ਰਾਸ਼ਟਰੀ ਮਹਾਂ ਕਾਵਿ-(ਵਾਰਤਕ ਵਿਚ) ਆਖਣਾ ਕੋਈ ਅਤਿਕਥਨੀ ਨਹੀਂ ਹੋਵੇਗੀ। ਇਹ 'ਪ੍ਰੇਮਾਸ਼੍ਰਮ' ਦੇ ਉਲਟ ਇਕ ਦੁਖਾਂਤ ਨਾਵਲ ਹੈ।

ਇਸ ਤੋਂ ਬਾਦ 'ਕਾਇਆ ਕਲਪ' (੧੯੨੪) ਛਪਿਆ। ਇਸ ਵਿਚ ਜਿਸ ਕਥਾ-ਵਸਤੂ ਦਾ ਵਿਸਥਾਰ ਕੀਤਾ ਗਿਆ ਹੈ ਉਸ ਵਿਚ ਮਨ ਭਾਵੇਂ ਰਮ ਜਾਵੇ ਵਿਸ਼ਵਾਸ਼ ਨਹੀਂ ਹੋ ਸਕਦਾ। ਇਹ ਨਾਵਲ ਲੇਖਕ ਦੇ 'ਪੁਨਰ ਜਨਮ ਦੀ ਭਾਵਨਾ ਵਿਚ ਵਿਸ਼ਵਾਸ਼ ਦਾ ਹੀ ਫਲ ਹੈ। ਪ੍ਰਧਾਨ-ਕੇਂਦਰ ਅਧਿਆਤਮਕ ਹੈ। ਹਿੰਦੂ-ਮੁਸਲਮਾਨ ਦੇ ਏਕੇ ਦੀ ਸਮੱਸਿਆ ਲਈ ਹੈ ਅਤੇ ਉਸ ਨੂੰ ਪ੍ਰੇਮ ਦੇ ਆਧਾਰ ਤੇ ਸੁਲਝਾਉਣ ਦਾ ਜਤਨ ਕੀਤਾ ਹੈ।

ਫੇਰ 'ਨਿਰਮਲਾ' ਅਤੇ 'ਪ੍ਰਤਿੱਗਿਆ' ਦੋ ਛੋਟੇ ਛੋਟੇ ਨਾਵਲ ਲਿਖੇ। ਨਿਰਮਲਾ ਵਿਚ ਬਾਲ-ਵਿਵਾਹ ਕਰਨ ਦੇ ਦੁਸ਼ਟ ਨਤੀਜਿਆਂ ਦੀ ਕਰੁਣਾਮਈ ਕਥਾ ਹੈ।

'ਪ੍ਰਤਿਗਿਆ' ਵੀ ਇੰਜ ਇਕ ਸਮਾਜਕ ਨਾਵਲ ਹੈ।

ਇਹਨਾਂ ਤੋਂ ਬਾਅਦ 'ਗ਼ਬਨ' ਦੀ ਆਮਦ ਹੋਈ। ਇਸ ਨੇ ਦੱਸਿਆ ਕਿ ਮਨੁਖ ਕਿੰਨਾ ਕਮਜ਼ੋਰ ਤੇ ਅਸਮਰਥ ਹੈ। ਇਸ ਵਿਚ ਕਲਾ ਬਹੁਤ ਨਿਖਰੀ ਹੈ। ਭਾਰਤੀ ਪੁਲਸ ਦੀਆਂ ਕਾਰਵਾਈਆਂ ਦਾ ਖੋਖਲਾਪਨ ਵਿਖਾਲਣ ਲਈ ਇਸ ਤੋਂ ਵਧ ਕੇ ਦੂਜਾ ਨਾਵਲ ਸ਼ਾਇਦ ਹੀ ਕੋਈ ਹੋਵੇ।

ਇਸ ਤੋਂ ਬਾਅਦ 'ਕਰਮ ਭੂਮੀ' ਆਇਆ ਤੇ ਫੇਰ 'ਗੋਦਾਨ' ਜਿਸ ਵਿਚ ਜੀਵਨ ਦੇ ਜੀਂਦੇ ਜਾਗਦੇ ਚਿਤਰ ਅਤੇ ਜੀਵਨ ਦੀਆਂ ਹੀ ਸਮੱਸਿਆਵਾਂ ਹਨ। ਇਸ ਨਾਵਲ ਨੂੰ ਪੇਂਡੂ ਜੀਵਨ ਦੇ ਕਾਲੇ ਪਾਸੇ ਦਾ ਇਕ ਮਹਾਂ ਕਾਵਿ ਕਿਹਾ ਗਿਆ ਹੈ। ਨਾਲੋ ਨਾਲ ਸ਼ਹਿਰੀ ਜੀਵਨ ਦੀ ਵੀ ਉਲੀਕਣਾ ਕੀਤੀ ਗਈ ਹੈ। ਵਾਸਤਵ ਵਿਚ ਗੋਦਾਨ ਵਿਚ ਸ਼ਾਹੂਕਾਰ ਰਾਹੀਂ ਕਿਸਾਨ ਦੇ ਸ਼ੋਸ਼ਣ ਦੀ ਹੀ ਕਹਾਣੀ ਹੈ। ਸਰਕਾਰ ਤੋਂ ਛੁਟ ਜ਼ਿਮੀਂਦਾਰ ਅਤੇ ਸਰਕਾਰ ਦੇ ਅਤਿਆਚਾਰਾਂ ਦਾ ਵੀ ਗੋਦਾਨ ਵਿਚ ਦਰਸ਼ਨ ਕਰਾਇਆ ਹੈ। ਨਾਲ ਹੀ ਦੱਸਿਆ ਹੈ ਕਿ ਕਿਸਾਨ ਸ਼੍ਰੇਣੀ ਦੇ ਸਿਰ ਤੇ ਕਿਵੇਂ ਬਰਾ-ਦਰੀ ਦਾ ਭੂਤ ਸਵਾਰ ਹੋਇਆ ਹੁੰਦਾ ਹੈ।

ਪ੍ਰੇਮ ਚੰਦ ਨੂੰ ਅਸੀਂ ਉਸਦੇ ਅਪਣੇ ਸ਼ਬਦਾਂ ਵਿਚ ਹੀ 'ਆਦਰਸ਼ੋਨਮੁਖ ਯਥਾਰਥਵਾਦੀ ਆਖ ਸਕਦੇ ਹਾਂ। ਤੇ ਪੰਜਾਬੀ ਦੇ ਨਾਨਕ ਸਿੰਘ ਲਈ ਵੀ ਇਹੀ ਸ਼ਬਦ ਢੁਕਵਾਂ ਹੈ-ਬਿਲਕੁਲ ਢੁਕਵਾਂ।

ਲੋਕੀ ਆਖਦੇ ਹਨ ਬੰਗਲਾ ਸਾਹਿਤ ਦਿਲ ਨੂੰ ਵਧੇਰੇ ਛੂੰਹਦਾ ਹੈ। ਉਹਦੇ ਵਿਚ ਵਧੇਰੇ ਤੀਖਣਤਾ ਹੈ, ਉਹ ਮਨ ਨੂੰ ਵਧੇਰੇ ਅਟਕਾਈ ਰਖਦਾ ਹੈ। ਇਹ ਗੱਲ ਕੁਝ ਹਦ ਤਕ ਠੀਕ ਆਖੀ ਜਾ ਸਕਦੀ ਹੈ ਕਿਉਂਕਿ ਬੰਗਲਾ ਸਾਹਿਤ ਵਿਚ ਇਸਤ੍ਰੀ ਭਾਵਨਾ ਵਧੇਰੇ ਹੈ। ਪ੍ਰੇਮ ਚੰਦ ਵਿਚ ਨਿਰਸੰਦੇਹ ਇਸ ਦੀ ਕੁਝ ਘਾਟ ਹੀ ਪ੍ਰਤੀਤ ਹੁੰਦੀ ਹੈ।

ਬੰਗ-ਸਾਹਿਤ ਅਤੇ ਪ੍ਰੇਮ ਚੰਦ ਸਾਹਿਤ ਵਿਚ ਉਹੀ ਫ਼ਰਕ ਦੱਸਿਆ ਜਾਂਦਾ ਹੈ ਜੋ ਸੂਰ-ਸਾਹਿਤ ਅਤੇ ਤੁਲਸੀ ਸਾਹਿਤ ਵਿਚ ਹੈ। ਇਸ ਵਿਚ ਜੀਵਨ ਦੇ ਕੁਝ ਚੁਣੇ ਹੋਏ ਸਰਸ ਪਖਾਂ ਦਾ ਹੀ ਬਿਆਨ ਹੈ, ਦੂਜੇ ਵਿਚ ਸਮੁਚੇ ਜੀਵਨ ਦਾ।

ਇਸ ਤੋਂ ਬਾਅਦ ਅਸੀਂ 'ਜੈ ਸ਼ੰਕਰ ਪ੍ਰਸਾਦ' (੧੮੮੯ ੧੯੩੭) ਨੂੰ ਲੈਂਦੇ ਹਾਂ। ਇਸ ਦੇ ਪੰਜਾਬੀ ਦੇ ਵੀਰ ਸਿੰਘ ਵਾਂਗ ਸਾਹਿਤ ਦੇ ਕਈ ਰੂਪਾਂ ਤੇ ਹਥ ਅਜ਼ਮਾਈ ਹੀ ਨਹੀਂ ਕੀਤੀ ਕਾਫ਼ੀ ਸਫਲਤਾ ਵੀ ਪਰਾਪਤ ਕੀਤੀ ਹੈ। ਇਸ ਬਹੁ-ਪਖੀ ਪ੍ਰਤੀਭਾ ਸੰਪੰਨ ਲੇਖਕ ਨੇ ੧੯੨੯ ਵਿਚ 'ਕੰਕਾਲ' ਦੀ ਰਚਨਾ ਕੀਤੀ। ਇਸ ਵਿਚ ਸਮਾਜਕ ਬੰਧਨਾ ਅਤੇ ਵਿਅਕਤੀ ਦੀਆਂ ਸਹਿਜ ਪ੍ਰਵਿਰਤੀਆਂ ਦੇ ਘੋਲ ਕਰ ਕੇ ਉਪਜੀਆਂ ਕੁਤ੍ਰਿਤੱਕਾ ਦਾ ਭੇਦ ਭਰਿਆ ਜ਼ਿਕਰ ਕੀਤਾ ਹੈ। ਇਹ ਨਾਵਲ ਵਿਅੰਗ-ਪ੍ਰਧਾਨ ਨਾਵਲ ਹੈ।

ਦੂਜਾ ਨਾਵਲ 'ਤਿਤਲੀ' ਹੈ। ਇਸ ਵਿਚ ਭਾਰਤੀ ਨਾਰੀਤਵ ਅਤੇ ਸਤੀਤਵ ਨੂੰ ਮੂਰਤੀਮਾਨ ਕਰ ਕੇ ਲੇਖਕ ਨੇ ਭਾਰਤੀ ਦੰਪਤੀ ਜੀਵਨ ਦੇ ਬੜੇ ਸੁੰਦਰ ਚਿਤਰ ਖਿਚੇ ਹਨ। ਜੈ ਸ਼ੰਕਰ ਪ੍ਰਸਾਦ ਬਾਰੇ ਯਾਦ ਰਖਣ ਵਾਲੀ ਗੱਲ ਇਹ ਹੈ ਕਿ ਇਹ ਕਵੀ ਵੀ ਸੀ। ਸ਼ਾਇਦ ਇਹ ਦੀ ਕਾਵਿਕਤਾ ਕਾਰਣ ਪਾਤਰਾਂ ਵਿਚ ਭਾਵਕਤਾ ਵਧੇਰੇ ਹੀ ਆ ਗਈ ਹੈ।

'ਵਿਸ਼ਵੰਭਰ ਨਾਥ ਸ਼ਰਮਾ ਕੌਸ਼ਿਕ (੧੮੯੧-੧੯੪੫) ਦੇ 'ਮਾਂ' ਅਤੇ 'ਭਿਖਾਰਣੀ' ਦੋ ਪ੍ਰਸਿਧ ਨਾਵਲ ਹਨ। 'ਮਾਂ' ਵਿਚ ਵਾਸਤਲ ਪ੍ਰੇਮ ਅਤੇ 'ਭਿਖਾਰਣੀ' ਵਿਚ ਉਹਦੀ ਕਰੁਣ ਕਥਾ ਦਿਲ ਨੂੰ ਟੁੰਬਦੀ ਹੈ।

'ਚੰਡੀ ਪ੍ਰਸਾਦ ਹਿਰਦਏਸ਼' ਦਾ 'ਮੰਗਲ ਪ੍ਰਸਾਦ' ਇਕ ਸਮਾਜਕ ਨਾਵਲ ਹੈ ਇਹ ਇਕ ਅਜਿਹਾ ਆਦਰਸ਼ਵਾਦੀ ਨਾਵਲ ਹੈ ਜੋ ਸੇਵਾ, ਆਤਮਬਧੀ ਤਿਆਗ ਆਦਿ ਦੀ ਮਹਿਮਾ ਦਾ ਵਰਣ ਕਰਦਾ ਹੈ। ਇਸ ਦਾ ਇਕ ਹੋਰ ਨਾਵਲ 'ਮਨੋਰਮਾਂ' ਵੀ ਭਾਵ ਪ੍ਰਧਾਨ ਨਾਵਲ ਹੈ।

'ਚਤੁਰਸੇਨ ਸ਼ਾਸਤਰੀ' (੧੮੯੮ ਜਨਮ) ਦੇ ਨਾਵਲ ਹਨ 'ਹਿਰਦੇ ਕੀ ਪਰਖ' 'ਹਿਰਦੇ ਕੀ ਪਿਆਸ' ਅਮਰ ਅਭੀਲਾਸ਼ਾ' ਅਤੇ 'ਆਤਮ-ਦਾਹ' 'ਵੈਸ਼ਾਲੀ ਕੀ ਨਗਰ ਵਧੂ' (੧੯੪੮) ਇਸ ਦਾ ਇਕ ਇਤਿਹਾਸਕ ਨਾਵਲ ਹੈ ਜੋ ਦਸ ਸਾਲ ਦੀ ਮਿਹਨਤ ਦਾ ਸਿਟਾ ਕਿਹਾ ਜਾਂਦਾ ਹੈ।

'ਵਰਿੰਦਾਵਨ ਲਾਲ ਵਰਮਾ' (੧੮੮੯) ਨੇ ਭੂਤ ਅਤੇ ਵਰਤ-ਮਾਨ ਦੋਹਾਂ ਨੂੰ ਪਿਆਰ-ਨਜ਼ਰਾਂ ਨਾਲ ਤੱਕਿਆ ਹੈ। 'ਗੜ੍ਹ ਕੁੰਡਾਰ', 'ਵਿਰਾਟਾ ਕੀ ਪਦਮਨੀ' 'ਮੁਸਾਹਬਜੂ' 'ਝਾਂਸੀ ਕੀ ਰਾਨੀ' ਅਤੇ 'ਕਚਨਾਰ' ਆਦਿ ਨਾਵਲ ਇਸ ਨਾਵਲਕਾਰ ਦੇ ਭੂਤ-ਪਿਆਰ ਦਾ ਪ੍ਰਮਾਣ ਹਨ। ਅਤੇ 'ਲਗਨ' 'ਕੁੰਡਲੀ ਚਕ੍ਰ' 'ਕਭੀ ਨਾ ਕਭੀ' 'ਪ੍ਰੇਮ ਕੀ ਭੇਂਟ' 'ਪ੍ਰਤਿਗਿਆਹਾਤ' 'ਅਚਲ ਮੇਰਾ ਕੋਈ' ਆਦਿ ਵਰਤਮਾਨ ਕਾਲ ਮੋਹ ਦੇ ਸੂਚਕ ਹਨ।

'ਵਰਮਾ' ਦੇ ਇਤਿਹਾਸਕ ਨਾਵਲਾਂ ਵਿਚੋਂ 'ਗੜ੍ਹ ਕੁੰਡਾਰ' (੧੯੨੯) 'ਵਿਰਾਟਾ ਕੀ ਪਦਮਨੀ' (੧੯੩੬) ਅਤੇ 'ਝਾਂਸੀ ਕੀ ਰਾਨੀ' (੧੯੪੬) ਵਧੇਰੇ ਪ੍ਰਸਿਧ ਹਨ।

'ਗੜ੍ਹ ਕੁੰਡਾਰ' ਵਿਚ ਚੌਦ੍ਹਵੀਂ ਸਦੀ ਦੇ ਬੁੰਦੇਲ ਖੰਡ ਦੀ ਰਾਜਨੀਤਕ ਉਥਲ ਪੁਥਲ ਦਾ ਬੜਾ ਹੀ ਦਿਲ-ਟੁੰਬਾਊ ਚਿਤਰਣ ਕੀਤਾ ਗਿਆ ਹੈ। ਨਾਵਲ ਇਤਿਹਾਸਕ ਨਹੀਂ ਹੈ। ਇਤਿਹਾਸਕ ਪਿਠ-ਭੂਮੀ ਵਿਚ ਇਹ ਇਕ ਰੁਮਾਂਸ ਮਾਤਰ ਹੀ ਹੈ। ਅਨੇਕ ਸਮਿਆਂ ਦੀਆਂ ਘਟਨਾਵਾਂ ਲੇਖਕ ਨੇ ਆਪ ਮੇਲਿਆ ਹੈ, ਚੁਕ ਕੇ ਇਕੋ ਸਮੇਂ ਵਿਚ ਰਖ ਦਿਤੀਆਂ ਗਈਆਂ ਹਨ। ਲੇਖਕ ਅਨੁਸਾਰ ਘਟਨਾਵਾਂ ਸਚੀਆਂ ਹਨ ਭਾਵੇਂ ਇਤਿਹਾਸਕ ਤੌਰ ਤੇ ਪ੍ਰਸਿਧ ਨਹੀਂ। ਪਾਤਰਾਂ ਦੇ ਨਾਂ ਕਲਪਤ ਹਨ। ਇਸ ਦੇ ਬਾਵਜੂਦ ਵੀ ਜਿਸ ਸਮੇਂ ਨੂੰ ਲਿਆ ਗਿਆ ਹੈ ਉਸੇ ਅਨੁਸਾਰ ਸਾਰੇ ਪਾਤਰ ਅਤੇ ਘਟਨਾਵਾਂ ਵਿਚ ਸੁਆਦ ਦੇਣ ਦੇ ਨਾਲ ਨਾਲ ਸਚੀਆਂ ਹੋਣ ਦਾ ਵੀ ਭੁਲੇਖਾ ਪਾਣ ਦੀ ਸਮਰਥਾ ਮੌਜੂਦ ਹੈ। ਕਲਾ ਪੱਖ ਤੋਂ ਇਹ ਨਾਵਲ 'ਗੜ੍ਹ ਕੁੰਡਾਰ' ਨਾਲੋਂ ਵਧੇਰੇ ਸਫਲ ਹੈ। ਕਹਾਣੀ ਦੁਖਾਂਤਕ ਹੋਣ ਕਾਰਣ ਇਸ ਵਿਚ ਤੀਬਰਤਾ ਵਧੇਰੇ ਆ ਗਈ ਹੈ।

ਤੀਜਾ ਨਾਵਲ 'ਝਾਂਸੀ ਕੀ ਰਾਣੀ' ੧੯੪੬ ਵਿਚ ਛਪਿਆ। ਇਹ ਨਾਵਲ ਇਤਿਹਾਸ ਪ੍ਰਧਾਨ ਹੈ। ਪਾਤਰ ਅਤੇ ਘਟਨਾਵਾਂ ਵਧੇਰੇ ਕਰਕੇ ਇਤਿਹਾਸਕ ਹੀ ਹਨ। ਜਿਥੇ ਕੋਰਾ ਇਤਿਹਾਸ ਹੀ ਹੈ ਉਸ ਦੇ ਥਲੇ ਗਲਪਕਾਰੀ ਦਾ ਗਲਾ ਘੁਟਿਆ ਹੀ ਗਿਆ ਹੈ। ਇੰਜ ਹੀ ਜਿਵੇਂ ਵੀਰ ਸਿੰਘ ਦੇ ਨਾਵਲਾਂ ਵਿਚ ਕਈ ਥਾਈਂ ਹੁੰਦਾ ਵੇਖਿਆ ਗਿਆ ਹੈ। ਕਲਾ-ਕਾਰ ਨੂੰ ਇਤਿਹਾਸਕ ਸਚਾਈਆਂ ਦਾ ਉਨ੍ਹਾਂ ਅਤੇ ਉਸ ਰੂਪ ਤਕ

ਹੀ ਵਰਣਨ ਕਰਨਾ ਚਾਹੀਦਾ ਹੈ ਜਿਥੋਂ ਤੱਕ ਕਿ ਕਲਾਤਮਕਤਾ ਬਣੀ ਰਹੇ। ਅਜਿਹਾ ਇਤਿਹਾਸਕ ਵਰਣਨ ਵਧੇਰੇ ਕਰਕੇ ਕਲਾ ਪੱਖ ਵਿਚ ਸਹਾਈ ਹੋਣ ਦੀ ਬਜਾਏ ਉਸ ਨੂੰ ਨਿਰਜੀਵ ਕਰ ਦਿੰਦਾ ਹੈ। ਇਤਿਹਾਸ ਅਤੇ ਇਤਿਹਾਸਕ ਨਾਵਲ ਦਾ ਪ੍ਰਧਾਨ ਫਰਕ ਇਹੀ ਹੈ ਕਿ ਜਿਥੇ ਇਤਿਹਾਸਕਾਰ ਵਧੇਰੇ ਜ਼ੋਰ ਇਤਿਹਾਸਕ ਸਚ ਤੇ ਦਿੰਦਾ ਹੈ ਉਥੇ ਨਾਵਲਕਾਰ ਪਾਤਰ ਉਸਾਰੀ ਤੇ। 'ਝਾਂਸੀ ਕੀ ਰਾਣੀ' ਵਿਚ ਕੁਝ ਕਾਂਡ ਅਜਿਹੇ ਹਨ ਜਿੰਨ੍ਹਾਂ ਨੂੰ ਸ਼ੁਧ ਇਤਿਹਾਸ ਕਿਹਾ ਜਾ ਸਕਦਾ ਹੈ। ਮਿਸਾਲ ਲਈ ਪਹਿਲਾ, ਦੂਜਾ, ਪੰਜਵਾਂ, ਅਠਵਾਂ, ਸਤਾਰ੍ਹਵਾਂ ਅਤੇ ਇਕੱਤੀਵਾਂ ਕਾਂਡ ਆਦਿ। ਉਂਝ ਸਮੁਚੇ ਤੌਰ ਤੇ ਵਰਮਾ ਜੀ ਇਤਿਹਾਸਕ ਮਸਾਲੇ ਨੂੰ ਕਲਾਤਮਕ ਰੂਪ ਦੇਣ ਵਿਚ ਕਾਫੀ ਸਫਲ ਰਹੇ ਹਨ।

ਇਕ ਤਰ੍ਹਾਂ ਨਾਲ ਇਹ ਨਾਵਲ ਨਾਇਕਾ ਲਛਮੀ ਬਾਈ ਦਾ ਜੀਵਨ ਚਰਿਤਰ ਹੀ ਹੈ। ਬਚਪਨ ਤੋਂ ਲੈ ਕੇ ਮੌਤ ਤੱਕ ਦਾ ਚਰਿਤਰ ਬਿਆਨ ਕਰਨ ਵਿਚ ਲੇਖਕ ਸਫਲ ਕਿਹਾ ਜਾ ਸਕਦਾ ਹੈ।

'ਮੁਸਾਹਿਬਜੂ' (੧੯੪੬) ਵੀ ਵਰਮਾ ਦਾ ਹੀ ਇਤਿਹਾਸਕ ਨਾਵਲ ਹੈ। ਇਸ ਦੇ ਬਹੁਤੇ ਪਾਤਰ ਕਲਪਤ ਹਨ। ਘਟਨਾਵਾਂ ਲੋਕ-ਪ੍ਰਸਿਧੀ ਤੇ ਆਧਾਰਤ ਹਨ ਪਰ ਭੂਮਕਾ ਇਤਿਹਾਸਕ ਹੈ।

'ਕਚਨਾਰ' (੧੯੪੭) ਦੀ ਗੋਂਦ ਨਿਰਾਲੀ ਹੀ ਹੈ। ਇਸ ਵਿਚ ਇਤਿਹਾਸ ਅਤੇ ਪਰੰਪਰਾ ਦਾ ਮੇਲ ਕੀਤਾ ਹੈ। ਵਰਮਾ ਅਨੁਸਾਰ 'ਨਾਵਲ ਵਿਚ ਵਰਣਤ ਘਟਨਾਵਾਂ ਸਭ ਸਚੀਆਂ ਹਨ, ਕੇਵਲ ਸਮੇਂ ਸਥਾਨ ਦਾ ਹੀ ਫੇਰ ਹੈ। 'ਸੂਹਜ ਸੁਆਦ' ਅਤੇ ਪਾਤਰ ਉਸਾਰੀ ਦੇ ਪੱਖ ਤੋਂ ਇਹ ਨਾਵਲ ਕਾਫੀ ਸਫਲ ਕਿਹਾ ਜਾ ਸਕਦਾ ਹੈ।

ਹਿੰਦੀ ਵਿਚ ਸਮੁਚੇ ਤੌਰ ਤੇ 'ਵਰਮਾ' ਇਤਿਹਾਸਕ ਨਾਵਲਕਾਰਾਂ ਦਾ ਸਿਰਮੌਰ ਨਾਵਲਕਾਰ ਕਿਹਾ ਜਾਣਾ ਚਾਹੀਦਾ ਹੈ। ਕਿਉਂਕਿ ਜਿਸ ਸਫਲਤਾ ਨਾਲ ਇਤਿਹਾਸ, ਕਾਵਿ, ਕਲਪਨਾ ਇਨ੍ਹਾਂ ਸਭ ਦਾ ਸੁਮੇਲ ਹਿੰਦੀ ਨਾਵਲਾਂ ਵਿਚ ਇਹ ਕਰ ਸਕਿਆ ਹੈ, ਉਹੋ ਜਿਹਾ ਸੁਮੇਲ ਹਿੰਦੀ ਦਾ ਹੋਰ ਕੋਈ ਨਾਵਲਕਾਰ ਨਹੀਂ ਕਰ ਸਕਿਆ।

'ਪਾਂਡੇ ਬੇਚਨ ਸ਼ਰਮਾ 'ਉਗਰ' (੧੯੦੧) ਅਸ਼ਲੀਲਤਾ, ਪ੍ਰਕਿਰਤੀਵਾਦ, ਵੇਸਵਾਵਾਂ, ਬਾਜ਼ਾਰੂ ਔਰਤਾਂ ਦਾ ਨੰਗਾ ਵਰਣਨ ਕਰਨ ਵਿਚ ਖਾਸ ਪ੍ਰਸਿਧ ਹੈ।

'ਦਿੱਲੀ ਕਾ ਦਲਾਲ' ਨਾਵਲ ਵਿਚ ਇਸ ਨੇ ਜਿਸ ਨੰਗੀ ਅਸਲੀਅਤ ਦਾ ਵਰਣਨ ਕੀਤਾ ਹੈ ਉਹ ਚੰਗੇ ਸਾਹਿਤ ਲਈ ਯੋਗ ਨਹੀਂ ਹੈ। ਨਾਚ, ਗਾਣੇ, ਸ਼ਰਾਬਾਂ ਆਦਿ ਦੇ ਨਕਸ਼ੇ ਹੀ ਖਿਚ ਦਿਤੇ ਹਨ।

ਇਹਦੇ ਵਰਗਾ ਹੀ ਇਕ ਹੋਰ ਨਾਵਲਕਾਰ 'ਰਿਸ਼ਭਚਰਣ ਜੈਨ' (੧੯੧੧ ਈ.) ਹੈ। ਇਸ ਦਾ 'ਭਾਈ' ਨਾਵਲ ਪ੍ਰੇਮ ਚੰਦ ਦੇ ਨਾਵਲਾਂ ਦੇ ਢਾਂਚੇ ਦਾ ਹੈ, ਪੇਂਡੂ ਜੀਵਨ ਨਾਲ ਸਬੰਧਤ ਪਰ 'ਉਗ੍ਰ' ਦੇ ਯਥਾਰਥਵਾਦ ਦੇ ਹਵਾਈ ਬੁਲ੍ਹੇ ਨੇ ਉਸ ਨੂੰ ਇਸ ਪਾਸਿਉਂ ਅਜਿਹਾ ਹਟਾਇਆ ਕਿ ਇਸ ਲੇਖਕ ਦੀ ਪ੍ਰਤੀਭਾ ਦਲ ਦਲ ਵਿਚ ਹੀ ਫਸ ਗਈ। ਉਹ ਆਪ ਲਿਖਦਾ ਹੈ—

'ਸਿਰਫ਼ ਸਦਾਚਾਰ-ਸਬੰਧੀ ਪੁਸਤਕਾਂ ਛਪ ਕੇ ਕੋਈ ਪ੍ਰਕਾਸ਼ਕ ਆਰਥਕ ਸਫਲਤਾ ਪਰਾਪਤ ਨਹੀਂ ਕਰ ਸਕਦਾ ਅਤੇ ਵਪਾਰਕ ਕੰਮਾਂ ਲਈ ਚੰਦਾ ਮੰਗ ਕੇ ਗੁਜ਼ਾਰਾ ਕਰਨਾ ਕੋਈ ਪ੍ਰਕਾਸ਼ਕ ਅਣਖ ਬਰਦਾਸ਼ਤ ਨਹੀਂ ਕਰ ਸਕਦੀ' ਪਰ ਇਹ ਦ੍ਰਿਸ਼ਟੀਕੋਣ ਗੰਦਾ ਦ੍ਰਿਸ਼ਟੀਕੋਣ ਹੈ, ਸਾਹਿਤ ਲਈ ਮਾਰੂ ਹੈ। ਕੇਵਲ ਆਰਥਕ ਲਾਭ ਲਈ ਸਮਾਜਕ ਦਿਮਾਗ਼ ਨੂੰ ਗੰਦਾ ਕਰਨਾ ਕਿਥੋਂ ਦੀ ਓਤਾਬਸ਼ੀ ਹੈ ?

ਇਸ ਲੇਖਕ ਦੇ ਕੁਝ ਨਾਵਲ ਇਹ ਹਨ-'ਦਿੱਲੀ ਦਾ ਵਿਅਭੀਚਾਰ' 'ਦਿੱਲੀ ਕਾ ਕਲੰਕ' 'ਦੁਰਾਚਾਰ ਕੇ ਅੱਡੇ' 'ਵੇਸ਼ਵਾਪੁਤਰ' 'ਮੈਖਾਨਾ' 'ਚਾਂਦਨੀਰਾਤ' 'ਚੰਪਾਕਲੀ' 'ਹਰ ਹਾਈ ਨੇਸ' 'ਪੈਸੇ ਕਾ ਸਾਥੀ', 'ਗਦਰ' 'ਮਾਸਟਰ ਸਾਹਿਬ' 'ਭਾਈ' 'ਭਾਗ' 'ਰਹੱਸ ਮਈ' 'ਮੰਦਿਰ ਪ੍ਰਦੀਪ' 'ਸਤਿਆਗ੍ਰਹਿ' 'ਮੁਰਦਾ ਫਰੋਸ਼' ਆਦਿ।

ਇਹਨਾਂ ਵਿਚੋਂ ਬਹੁਤੇ ਨਾਵਲ 'ਉਗ੍ਰ' ਦੇ 'ਦਿੱਲੀ ਕਾ ਦਲਾਲ' ਦੀ ਨਕਲ ਹਨ। ਲੇਖਕ ਨੇ ਆਪਣੇ ਬਹੁਤੇ ਨਾਵਲਾਂ ਵਿਚ 'ਕਸਰ' ਤੇ 'ਗੁਦ ਗੁਦੀ' ਤੇ ਹੀ ਵਧੇਰੇ ਜ਼ੋਰ ਦਿਤਾ ਹੈ। ਉਹ ਆਪ 'ਚੰਪਾਕਲੀ' ਦੀ ਭੂਮਕਾ ਵਿਚ ਲਿਖਦਾ ਹੈ—

'ਪਾਠਕ ਇਸ ਚੀਜ਼ ਨੂੰ ਪੜ੍ਹ ਕੇ ਕਸਰ ਅਤੇ ਗੁਦ ਗੁਦੀ ਦਾ ਇਕੋ ਵੇਲੇ ਅਨੁਭਵ ਕਰਨਗੇ, ਅਤੇ ਸ਼ਾਇਦ ਇਹ ਕਸਰ ਅਤੇ ਗੁਦ ਗੁਦੀ ਉਹਨਾਂ ਨੂੰ ਬਹੁਤ ਦਿਨਾਂ ਤਕ ਪ੍ਰੇਸ਼ਾਨ ਕਰੀ ਰਖੇ।' ਇਸੇ ਕਰਕੇ ਇਸ ਲੇਖਕ ਦੇ ਬਹੁਤੇ ਨਾਵਲ ਬਾਜ਼ਾਰੂ ਹੀ ਹੋਕੇ ਰਹਿ ਗਏ ਹਨ। ਪਾਤਰਾਂ ਦਾ ਬਾਹਰ-ਮੁਖੀ ਚਿਤਰਣ ਭਾਵੇਂ ਬੜੀ ਸਜੀਵਤਾ ਨਾਲ ਕੀਤਾ ਹੈ ਪਰ ਇੰਨੀ ਨਗਨਤਾ ਹੈ ਕਿ ਸਾਹਿਤ-ਸੰਸਾਰ ਇਸ ਨੂੰ ਅਪਨਾਉਣ ਵਿਚ ਸੰਕੋਚ ਹੀ ਕਰੇਗਾ।

'ਫੇਰ ਜੈਨੇਂਦਰ ਕੁਮਾਰ (੧੯੦੫) ਆਉਂਦਾ ਹੈ। ਹਿੰਦੀ ਸਾਹਿਤ ਵਿਚ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਮਨੋਭਾਵਾਂ ਦਾ ਚਿਤਰਣ ਕਰਨ ਦੀ ਸਭ ਤੋਂ ਸਫਲ ਕੋਸ਼ਿਸ਼ ਜੈਨੇਂਦਰ ਨੇ ਹੀ ਕੀਤੀ ਹੈ। ਉਸ ਦੇ ਨਾਵਲਾਂ ਜਿਵੇਂ 'ਪਰਖ' 'ਤਪੋਂ ਭੂਮੀ' 'ਸੁਨੀਤਾ' 'ਕਲਿਆਣੀ' 'ਤਿਆਗ ਪੱਤਰ' ਆਦਿ ਸਭ ਵਿਚ ਮਨੋ-ਵਿਗਿਆਨਕ ਵਿਸ਼ਲੇਸ਼ਣ ਦੀ ਹੀ ਮਹਾਨਤਾ ਹੈ। ਮੁਢ ਤੋਂ ਅੰਤ ਤੱਕ ਇਸ ਲੇਖਕ ਦੇ ਪਾਤਰਾਂ ਦੀ ਹਰ ਗੱਲ, ਹਰ ਸੰਕੇਤ, ਉਹਨਾਂ ਦੇ ਮਨੋਭਾਵਾਂ ਦੀ ਅਸਲੀਅਤ ਨੂੰ ਪ੍ਰਗਟਾਂਦੀ ਹੈ।

'ਪਰਖ' ੧੯੨੯ ਵਿਚ ਛਪਿਆ। ਥੋਹੜੇ ਜਿਹੇ ਪਾਤਰਾਂ ਨੂੰ ਲੈਕੇ ਉਨ੍ਹਾਂ ਦੇ ਮਨੋਭਾਵਾਂ ਦਾ ਅਜਿਹਾ ਵਿਗਿਆਨਕ ਚਿਤਰਣ ਪੇਸ਼ ਕੀਤਾ ਹੈ ਕਿ ਮਨੁੱਖੀ ਮਨ ਦਾ ਅਲੌਕਿਕ ਪਾਰਖੂ ਪ੍ਰੇਮਚੰਦ ਰੀਝ ਉਠਿਆ। ਇਹੀ ਹਾਲ ਕਈ ਹੋਰ ਨਾਵਲਾਂ ਬਾਰੇ ਵੀ ਕਹੀ ਜਾ ਸਕਦੀ ਹੈ। ਜੈਨੇਂਦਰ ਅਪਣੀ ਸ਼ੈਲੀ ਵਿਚ ਅੰਗਰੇਜ਼ੀ ਦੇ ਸ਼ਬਦਾਂ ਦੀ ਵਰਤੋਂ ਬਹੁਤ ਕਰਦਾ। ਕਈ ਵਾਰੀ ਤਾਂ ਉਹ ਨਾਲ ਹਿੰਦੀ ਦੇ ਸ਼ਬਦ ਵੀ ਨਹੀਂ ਦਿੰਦਾ।

'ਇਲਾ ਚੰਦ ਜੋਸ਼ੀ' ੧੯੦੨ ਨੇ ਹਿੰਦੀ ਨਾਵਲਾਂ ਵਿਚ ਮਨੋ-ਵਿਸ਼ਲੇਸ਼ਣ ਦੇ ਅੰਸ਼ ਨੂੰ ਭਰਿਆ। ਇਸ ਦੇ ਨਾਵਲ 'ਘਿਰਣਾ ਮਈ' 'ਸੰਨਿਆਸੀ', 'ਪਰਦੇ ਕੀ ਰਾਨੀ' 'ਪ੍ਰੇਤ ਔਰ ਛਾਇਆ' 'ਲੱਜਾ' ਅਤੇ 'ਨਿਰਵਾਸਤ' ਆਦਿ ਹਿੰਦੀ ਨਾਵਲ-ਸਾਹਿਤ ਨੂੰ ਕਾਫੀ ਚੰਗੀ ਦੇਣ ਹਨ।

ਇਸ ਲੇਖਕ ਦਾ ਨਾਵਲ 'ਘ੍ਰਿਣਾ ਮਈ' ਬਹੁਤਾ ਪ੍ਰਸਿਧ ਨਹੀਂ ਹੋਇਆ। 'ਸੰਨਿਆਸੀ' ਨਾਵਲ ਨੇ ਹੀ ਇਸ ਨੂੰ ਨਾਵਲਕਾਰ ਦੇ ਤੌਰ ਤੇ ਪ੍ਰਸਿਧਤਾ ਪ੍ਰਦਾਨ ਕੀਤੀ। ਇਹ ਮੁਧ ਚਰਿਤਰ ਪ੍ਰਧਾਨ ਨਾਵਲ ਹੈ। ਅਧੀ ਦਰਜਨ ਦੇ ਕਰੀਬ ਪਾਤਰਾਂ ਦੇ ਚਰਿਤਰਾਂ ਦਾ ਅਧਿਐਨ ਕੀਤਾ ਗਿਆ ਹੈ। ਇਹ ਇਕ ਵਿਅਕਤੀ ਦੀ ਆਤਮ ਕਥਾ ਹੈ। 'ਪਰਦੇ ਕੀ ਰਾਨੀ' ਵਿਚ ਮਨੋ ਵਿਸ਼ਲੇਸ਼ਣ ਦੀ ਰੁਚੀ ਵਧੇਰੇ ਸਪਸ਼ਟ ਹੋ ਗਈ ਹੈ। ਤੀਜਾ ਨਾਵਲ 'ਪ੍ਰੇਮ ਔਰ ਛਾਇਆ' ਹੈ। ਇਸ ਨਾਵਲ ਦੇ ਮੁਖ ਨਾਇਕ ਪਰਮਾਨੰਦ ਨੂੰ ਵੱਖ ਵੱਖ ਹਾਲਤਾਂ ਵਿਚ ਪੇਸ਼ ਕਰਕੇ ਉਹ ਦੇ ਕਰਮਾਂ ਅਤੇ ਭਾਵਨਾਵਾਂ ਵਿਚ ਮੇਲ ਪੈਦਾ ਕਰਨ ਦਾ ਜਤਨ ਕੀਤਾ ਹੈ।

'ਨਿਰਵਾਸਿਤ' ਨਾਵਲ ੧੯੫੬ ਵਿਚ ਛਪਿਆ। ਨਾਇਕ ਮਹੀਪ, ਐਮ. ਏ, ਫਸਟ ਕਲਾਸ ਹੈ, ਆਈ. ਸੀ. ਐਸ. ਦਾ ਇਮਤਿਹਾਨ ਬੜੇ ਅਰਾਮ ਨਾਲ ਪਾਸ ਕਰ ਸਕਦਾ ਸੀ, ਪਰ ਕੁਝ ਕਲਪਤ ਆਦਰਸ਼ਾਂ ਦੇ ਅਤੇ ਕੁਝ ਰੁਮਾਂਸ ਦੇ ਚੱਕਰ ਵਿਚ ਭਟਕਦਾ ਫਿਰਦਾ ਹੈ। ਉਸ 'ਮੰਨਾ ਪਰੀਵਾਰ ਦੀਆਂ ਤਿੰਨ ਭੈਣਾਂ ਨਾਲ ਪ੍ਰੇਮ ਕੀਤਾ। ਹਰ ਇਕ ਨੇ ਇਸ ਨੂੰ ਛਡ ਕੇ ਹੋਰਨਾਂ ਨਾਲ ਆਪੋ ਆਪਣਾ ਵਿਆਹ ਕਰਵਾ ਲਿਆ।

'ਲੱਜਾ' ਨਾਵਲ ਵਿਚ ਵੀ ਪ੍ਰੇਮ ਦੀਆਂ ਹੀ ਸਮੱਸਿਆਵਾਂ ਦਾ ਵਰਣਨ ਹੈ।

'ਸੀਆ ਰਾਮ ਚਰਣ ਗੁਪਤ' ੧੮੯੫ ਈ) ਨੇ 'ਗੋਦ' ੧੯੩੨ 'ਅੰਤਿਮ ਆਕਾਂਖਸ਼ਾ' 'ਨਾਰੀ ੧੯੩੭ ਅਤੇ ਝੂਠ ਸਚ' ੧੯੩੯ ਆਦਿ ਨਾਵਲ ਲਿਖੇ 'ਨਾਰੀ' ਇਹਨਾਂ ਸਭਨਾਂ ਤੋਂ ਚੰਗਾ ਹੋਣ ਕਰਕੇ ਵਧੇਰੇ ਪ੍ਰਸਿਧ ਹੋਇਆ ਹੈ।

ਪਰਤਾਪ ਨਾਰਾਇਣ ਸ੍ਰੀ ਵਾਸਤਵ ਨੇ ਸਭ ਤੋਂ ਪਹਿਲਾਂ 'ਵਿਦਾ' ਨਾਵਲ ਲਿਖ ਕੇ ਨਾਵਲ-ਇਤਿਹਾਸ ਵਿਚ ਪ੍ਰਸਿਧਤਾ ਪਰਾਪਤ ਕੀਤੀ। ਇਸੇ ਨੇ ਹੀ ਫੇਰ 'ਵਿਜੇ' ਅਤੇ 'ਵਿਕਾਸ' ੧੯੪੧ ਵਿਚ ਲਿਖੇ। 'ਆਸ਼ੀਰਵਾਦ' ਅਤੇ 'ਪਾਪ ਕੀ ਔਰ' ਵੀ ਇਸੇ ਦੇ ਹੀ ਨਾਵਲ ਹਨ।

'ਭਗਵਤੀ ਚਰਣ ਵਰਮਾ' ੧੯੦੩ ਈ. ਨੇ 'ਚਿਤਰ ਲੇਖਾ ੧੯੩੪ 'ਤੀਨ ਵਰਸ਼' ਅਤੇ 'ਟੇਢੇ ਮੇਢੇ ਰਾਸਤੇ' ੧੯੪੬ ਕੁਝ ਨਾਵਲ ਛਾਪੇ। ਲੇਖਕ ਅਨੁਸਾਰ 'ਚਿਤਰ ਲੇਖਾ' ਵਿਚ ਇਹ ਸਮੱਸਿਆ ਹੈ ਕਿ ਪਾਪ ਕੀ ਹੈ ਅਤੇ ਉਸ ਦਾ ਨਿਵਾਸ ਕਿਥੇ ਹੈ ?'

'ਰਾਧਿਕਾਰਮਣ ਪ੍ਰਸਾਦ ਸਿੰਘ' ਨੇ ਪਹਿਲਾਂ 'ਰਾਮ ਰਹੀਮ' (੧੯੩੬) ਫੇਰ 'ਸੂਰਦਾਸ' 'ਪੁਰਸ਼ ਔਰ ਨਾਰੀ' 'ਟੂਟਾ ਤਾਰਾ' 'ਸਾਵਨੀ ਸਭਾ' (੧੯੩੮) 'ਗਾਂਧੀ ਟੋਪੀ' ਆਦਿ ਨਾਵਲ ਲਿਖੇ।

ਫੇਰ ਪ੍ਰਸਿਧ ਪਤਰਕਾਰ 'ਠਾਕਰ ਸ੍ਰੀ ਨਾਥ ਸਿੰਘ' ਨੇ 'ਉਲਝਣ' 'ਜਾਗਰਣ' ੧੯੩੫ 'ਪ੍ਰਭਾਵਤੀ' ਅਤੇ 'ਪ੍ਰਜਾ ਮੰਡਲ' ਆਦਿ ਨਾਵਲ ਰਚੇ।

'ਯਸ਼ਪਾਲ' ਰੂਸੀ ਸਮਾਜਵਾਦ ਦਾ ਇਕ ਪ੍ਰਚਾਰਕ ਨਾਵਲਕਾਰ ਹੋਇਆ ਹੈ ਜਿਸ ਦਾ 'ਦਾਦਾ ਕਾਮਰੇਡ' ੧੯੪੪ ਵਿਚ ਛਪਿਆ। ਇਸ ਰਾਹੀਂ ਉਸ ਦੇ ਆਪਣੇ ਰਾਜਨੀਤਕ ਅਤੇ ਕੁਝ ਸਮਾਜਕ ਵਿਚਾਰ ਪ੍ਰਗਟਾਏ। ਇਸਦਾ ਦੂਜਾ ਨਾਵਲ ਹੈ 'ਦੇਸ਼ ਦਰੋਹੀ'। ਇਹ ੧੯੪੩ ਵਿਚ ਛਪਿਆ। ਗਾਂਧੀਵਾਦ ਅਤੇ ਕਾਂਗ੍ਰਸ ਦੀ ਆਲੋਚਨਾ ਅਤੇ ਰੂਸੀ ਸਮਾਜਵਾਦ ਦਾ ਪ੍ਰਤੀ ਪਾਦਨ ਇਸ ਨਾਵਲ ਦਾ ਮੰਤਵ ਪ੍ਰਤੀਤ ਹੁੰਦਾ ਹੈ। ਲੇਖਕ ਅਨੁਸਾਰ ਕਾਂਗ੍ਰਸ ਪੂੰਜੀ ਪਤੀਆਂ ਦੀ ਸਭਾ ਹੈ ਜੋ ਲੇਖਕ

ਆਪਣੇ ਨਾਵਲ ਵਿਚ ਲੈਕਚਰ ਕਰਨ ਪਿੱਛੇ ਪਿੱਛੇ ਜੇ ਲੱਗਦਾ ਤਾਂ ਗੱਲ ਬਣਨੀ ਸੀ ।

'ਵਿਦਿਆ' ਯਸ਼ਪਾਲ ਦਾ ਹੀ ਇਕ ਇਤਿਹਾਸਕ ਨਾਵਲ ਹੈ ਜਿਸ ਵਿਚ ਯੁਧ ਕਾਲ ਦੀਆਂ ਕੁਝ ਸਰਬ-ਦੇਸ਼ੀ ਸਮਸਿਆਵਾਂ ਦਾ ਚਿਤਰਣ ਹੈ।

ਫੇਰ ਇਸ ਦਾ ਇਕ ਹੋਰ ਨਾਵਲ 'ਮਨੁਸ਼ ਕੇ ਰੂਪ' ਛਪਿਆ ਯਸ਼ਪਾਲ ਨੂੰ ਅਸੀਂ ਪੰਜਾਬੀ ਦਾ 'ਨਰੂਲਾ' ਆਖ ਸਕਦੇ ਹਾਂ।

"ਅਗੇਯ" ਦਾ 'ਸ਼ੇਖਰ ਏਕ ਜੀਵਨੀ' ਇਕ ਅਜਿਹਾ ਨਾਵਲ ਹੈ ਜਿਸ ਵਿਚ ਸ਼ੇਖਰ ਇਕ ਵਿਅਕਤੀ, ਜੋ ਜੀਵਨ ਦਾ ਬਹੁਤਾ ਹਿੱਸਾ ਜੀ ਚੁਕਿਆ ਹੈ ਆਪਣੇ ਜੀਵਨ ਦੀਆਂ ਵਾਪਰੀਆਂ ਘਟਨਾਵਾਂ ਤੇ ਪੜਚੋਲ ਕਰਨ ਬੈਠਦਾ ਹੈ। ਉਹ ਬਾਲਪਨ ਦੀ ਛੋਟੀ ਤੋਂ ਛੋਟੀ ਘਟਨਾ ਦੀ ਵੀ ਛਾਣ ਬੀਣ ਕਰਦਾ ਹੈ। ਲੇਖਕ ਅਨੁਸਾਰ ਇਹ ਨਾਵਲ ਉਸ ਦੀ ਦਸ-ਸਾਲਾ ਮਿਹਨਤ ਦਾ ਸਿੱਟਾ ਹੈ।

ਲੇਖ ਬਹੁਤ ਲੰਮਾ ਹੁੰਦਾ ਜਾ ਰਿਹਾ ਹੈ ਜਿਸ ਲਈ ਉਪ੍ਰੋਕਤ ਨਾਵਲਕਾਰਾਂ ਤੋਂ ਛੁਟ ਕਈ ਹੋਰ ਨਾਵਲਕਾਰਾਂ ਦੀਆਂ ਰਚਨਾਵਾਂ ਦੇ ਵਿਸਥਾਰ ਵਿਚ ਨਾ ਜਾਂਦਾ ਹੋਇਆ ਕੇਵਲ ਉਹਨਾਂ ਨਾਵਲਕਾਰਾਂ ਦਾ ਜ਼ਿਕਰ ਮਾਤਰ ਹੀ ਕਰ ਦਿੰਦਾ ਹਾਂ, ਜਿਵੇਂ ਕਿ—'ਅਵਧ ਨਾਰਾਇਣ' ਸੂਰੀਆਕਾਂਤ ਤ੍ਰਿਪਾਠੀ ਨਿਰਾਲਾ (੧੯੧੬), ਗੋਬਿੰਦ ਵਲਭ ਪੰਤ (੧੮੯੯) ਈ., 'ਭਗਵਤੀ ਪ੍ਰਸਾਦਬਾਜਪਾਈ' (੧੮੯੯ ਈ.) 'ਅਨੂਪ ਲਾਲ ਮੰਡਲ' 'ਸਰਵਦਾ ਨੰਦ ਵਰਮਾ' 'ਊਸ਼ਾ ਦੇਵੀ ਮਿਤਰਾ' 'ਨਰੋਤਮ ਪ੍ਰਸਾਦ ਨਾਗਰ' 'ਉਪੇਂਦਰ ਨਾਥ ਅਸ਼ਕ' (੧੯੧੦ ਈ.) 'ਉਦੇ ਸ਼ੰਕਰ ਭੱਟ' 'ਰਾਂਗੇਯ ਰਾਘਵ' 'ਕੁਟੰਬ ਪਿਆਰੀ ਦੇਵੀ', ਸ੍ਰੀ ਰਾਹੁਲ ਸਾਂਕ੍ਰਤਾਇਨ' ਸ੍ਰੀ ਮੋਹਨ ਲਾਲ ਮਹਤੋ ਵਯੋਗੀ 'ਸ੍ਰੀ ਧਰਮੇਂਦਰ' 'ਡਾਕਟਰ ਸਤਿਆ ਨਾਰਾਇਣ', ਸ੍ਰੀ ਪਹਾੜੀ' ਸ੍ਰੀ ਦੇਵ ਨਾਰਾਇਣ ਦ੍ਵਿਵੇਦੀ ਅਤੇ ਕਈ ਹੋਰ ਵੀ ਛੋਟੇ ਮੋਟੇ ਨਾਵਲਕਾਰ ਹੋਏ ਹਨ।

ਹਿੰਦੀ ਦੇ ਨਾਵਲ ਸਾਹਿਤ ਬਾਰੇ ਉਪ੍ਰੋਕਤ ਵਾਕਫੀ ਵਿਚ ਮੈਂ ਕਈ ਥਾਂ ਤੇ ਅਜਿਹੇ ਇਸ਼ਾਰੇ ਵੀ ਕੀਤੇ ਹਨ ਜਿਥੇ ਪੰਜਾਬੀ ਅਤੇ ਹਿੰਦੀ ਨਾਲ ਦਾ ਤੁਲਨਾਤਮਕ ਅਧਿਐਨ ਬੜਾ ਰੋਚਕਮਈ ਹੋਵੇਗਾ। ਇਹ ਸਭ ਇਥੇ ਨਹੀਂ ਹੋ ਸਕਦਾ। ਫੇਰ ਕਿਸੇ ਲੇਖ ਵਿਚ ਤੁਲਨਾਤਮਕ ਅਧਿਐਨ ਪੇਸ਼ ਕੀਤਾ ਜਾਵੇਗਾ।

---

## 'ਹਰ ਮਨ ਪਿਆਰੇ ਨਾਵਲ'

ਨਾਵਲ ਮਿੱਠੇ ਹੁੰਦੇ ਹਨ। ਸਵਾਸਥਕ ਸਾਹਿਤਕ ਭੁਖ ਵਾਲੇ ਸਾਰੇ ਲੋਕ ਇਹਨਾਂ ਨੂੰ ਤਿਆਰ ਕਰਦੇ ਹਨ। ਤਕਰੀਬਨ ਸਾਰੀਆਂ ਇਸਤ੍ਰੀਆਂ ਅਤੇ ਬਹੁਤ ਸਾਰੇ ਚਤੁਰ ਤੇ ਸਿਰੜੀ ਪੁਰਸ਼ ਵੀ– ਅਰਥਾਤ ਜੱਜ, ਬਿਸ਼ਪ, ਚਾਂਸਲਰ, ਹਿਸਾਬਦਾਨ ਆਦਿ ਵੱਡੇ ਨਾਵਲ-ਪੜ੍ਹਾਕੂ ਹੁੰਦੇ ਹਨ— ਇਸੇ ਤਰ੍ਹਾਂ ਨੌਜਵਾਨ ਲੜਕੇ ਤੇ ਆਕਰਸ਼ਕ ਨੱਢੀਆਂ ਅਤੇ ਉਨ੍ਹਾਂ ਦੀਆਂ ਸੁਹਿਰਦ ਤੇ ਕੋਮਲ-ਦਿਲ ਮਾਵਲਾਂ ਵੀ ਨਾਵਾਂ ਦੀਆਂ ਸ਼ੁਕੀਨ ਹੁੰਦੀਆਂ ਹਨ।

[ਸ਼ੈਕਰੇ]

ਬਦੇਸ਼ਾਂ ਵਿਚ ਪੰਜਾਬੀ :

# 'ਪੂਰਬੀ ਅਫਰੀਕਾ ਵਿਚ ਪੰਜਾਬੀ'

ਚੰਦਨ ਨੈਰੋਬੀ

ਦੁਨੀਆ ਵਿਚ ਪੰਜਾਬ ਇਕ ਐਸਾ ਖਿੱਤਾ ਹੈ, ਜਿਸ ਦੇ ਸਖੀ-ਸੂਰਮੇ, ਅਲਬੇਲੇ, ਬਹਾਦਰ, ਕਹਿਣੀ ਤੇ ਕਰਨੀ ਦੇ ਪੂਰੇ, ਨੱਚਦੇ ਤੇ ਸੱਚਿਆਈ ਉਤੋਂ ਆਪਾ ਵਾਰਦੇ ਤੁਹਾਨੂੰ ਹਰ ਮੁਲਕ ਵਿਚ ਆਪਣੀ ਕਰਤਾਰੀ-ਨੁਹਾਰ ਵਾਲੇ ਬੰਦੇ ਜੁਦਾ ਹੀ ਦਿਸ ਪੈਣਗੇ। ਜਿਥੇ ਇਨ੍ਹਾਂ ਵਿਚ ਕੁਦਰਤ ਨੇ ਅੱਥਰ-ਪੁਣਾ ਭਰ ਦਿੱਤਾ ਹੈ, ਉਥੇ ਇਹ ਪਿਆਰ ਦੇ ਵੀ ਅਥਾਹ ਮਾਲਕ ਹਨ। ਆਪਣੇ ਪਿਤਾਵਾਂ, ਭਰਾਵਾਂ ਤੇ ਪਤੀਆਂ ਨਾਲ ਏਥੋਂ ਦੀਆਂ ਮੁਟਿਆਰਾਂ ਵੀ ਉਨ੍ਹਾਂ ਦੇ ਨਾਲ ਹੀ ਆਪਣੇ ਵਖਰੇ ਪਨ ਨਾਲ ਕੰਮ ਕਰਦੀਆਂ ਤੁਰਦੀਆਂ ਫਿਰਦੀਆਂ ਨਜ਼ਰ ਆਉਣਗੀਆਂ। ਜਿਥੇ ਪਰਦੇਸ਼ਾਂ ਵਿਚ ਇਨ੍ਹਾਂ ਨੂੰ ਕੋਈ ਪੰਜਾਬੀ (ਬਿਨਾਂ ਮਜ਼ਹਬ ਮਿਲਤ ਤੋਂ) ਦਿਸ ਆਵੇ, ਓਥੇ ਆਪਣਾ-ਆਪ ਪਿਆਰ ਵਿਚ ਖੋਲ੍ਹ ਬਹਿੰਦੇ ਹਨ। ਉਦੋਂ ਇਨ੍ਹਾਂ ਨੂੰ ਆਪ ਵੀ ਨਹੀਂ ਪਤਾ ਹੁੰਦਾ, ਕਿ ਅਸੀਂ ਕਿਥੇ ਬੈਠੇ ਹਾਂ। ਖਾਤਰਦਾਰੀ ਕਰਨ ਵਿਚ ਤਾਂ ਇਹ ਦੁਨੀਆਂ ਵਿਚ ਆਪਣੀ ਮਿਸਾਲ ਆਪ ਹੀ ਰਖਦੇ ਹਨ। ਤੇ ਇਨ੍ਹਾਂ ਦਾ ਜੁੱਸਾ ਤੇ ਹੁਸਨ ਵੀ ਕਿਸੇ ਤੋਂ ਛਿਪਿਆ ਨਹੀਂ ਰਹਿੰਦਾ। ਜਿਵੇਂ ਪੰਜਾਬ ਦਾ ਗਭਰੂ ਸੂਰਮਤਾਈਆਂ ਤੇ ਪਿਆਰ ਦਾ ਪੁਤਲਾ ਹੈ, ਓਥੇ ਇਸ ਦੀ ਸਾਥਣ, ਪੰਜਾਬ ਦੀ ਕੁੜੀ ਵੀ ਕਿਸੇ ਤੋਂ ਘਟ ਨਹੀਂ। ਉਹ ਆਪਣਾ ਜੁਦਾ ਮੁਹਾਂਦਰਾ ਰਖਦੀ ਹਰ ਇਕ ਨੂੰ ਦਿਸ ਆਉਂਦੀ ਹੈ — ਸਵੱਛਤਾ ਤੇ ਨਿਡਰਤਾ ਇਸ ਨੂੰ ਵਿਰਸੇ ਵਿਚ ਮਿਲਿਆ ਹੈ।

ਇਹ ਪੰਜਾਬੀ ਜਿਥੇ ਜਾਂਦੇ ਹਨ, ਆਪਣੇ ਨਾਲ ਅਪਣੀ ਸੰਸਕ੍ਰਿਤੀ (ਸਭਿਅਤਾ) ਵੀ ਪੂਰੀ ਖੁਲ੍ਹ-ਡੁਲ੍ਹ ਨਾਲ, ਨਾਲ ਹੀ ਲਜਾਂਦੇ ਹਨ। ਭਾਵੇਂ ਇਹ ਦੁਨੀਆਂ ਦੇ ਕਿਸੇ ਵੀ ਹਿੱਸੇ ਵਿਚ ਕਿਉਂ ਨਾ ਜਾ ਵੱਸਣ, ਆਪਣਾ ਆਪ ਨਹੀਂ ਭੁੱਲ ਸਕਦੇ। ਇਨ੍ਹਾਂ ਨੂੰ ਮਿਲਕੇ ਬੈਠਣਾ ਪੰਜਾਬ ਦੀ ਧਰਤੀ ਤੋਂ ਵਿਰਸੇ ਵਿਚ ਮਿਲਿਆ ਹੋਇਆ ਹੈ। ਉਸ ਵਿਰਸੇ ਨੂੰ ਇਹ ਅਪਣੇ ਆਪ ਤੋਂ ਜੁਦਾ ਕਰਨਾ ਨਹੀਂ ਜਾਣਦੇ। ਜਿਥੇ ਵੀ ਚਾਰ ਪੰਜਾਬੀ ਇਕੱਠੇ ਹੁੰਦੇ ਹਨ, ਆਪਣੇ ਬੈਠਣ ਵਾਸਤੇ ਕੋਈ ਨਾ ਕੋਈ ਥਾਂ ਜ਼ਰੂਰ ਬਣਾ ਲੈਂਦੇ ਹਨ। ਜਿਵੇਂ ਗੁਰ-ਦੁਆਰੇ, ਮੰਦਰ, ਮਸੀਤਾਂ ਆਦਿ। ਇਸ ਗਲ ਦਾ ਪਰਤਖ ਸਬੂਤ ਹਰ ਦੇਸ ਵਿਚ ਇਹ ਚੀਜ਼ਾਂ ਵੇਖਣ ਵਿਚ ਆ ਸਕਦੀਆਂ ਹਨ। ਜਿਥੇ ਇਹ ਇਲਮ, ਹੁਨਰ, ਵਿਚ ਪਰਵੀਨ ਹਨ, ਉਥੇ ਇਹ ਆਪਣੀ ਮਾਤ ਬੋਲੀ ਪੰਜਾਬੀ ਨੂੰ ਕਦੀ ਨਹੀਂ ਭੁਲ ਸਕਦੇ। ਇਹ ਇਨ੍ਹਾਂ ਦੇ ਖੂਨ ਦਾ ਇਕ ਖਾਸਾ ਹੈ।

ਪੂਰਬੀ ਅਫ਼ਰੀਕਾ ਭਾਰਤ ਵਲੋਂ ਪੱਛਮ-ਦੱਖਣ ਦੀ ਗੁੱਠ ਵਿਚ ਇਕ ਬਹੁਤ ਵਿਸ਼ਾਲ ਮਹਾਂਦੀਪ ਹੈ। ਇਸ ਦੇ ਰਹਿਣ ਵਾਲੇ ਬੰਦਿਆਂ ਨੂੰ ਲੋਕ ਕੁਝ ਪਏ ਆਖਣ, ਕਿਸੇ ਨਾਂ ਨਾਲ ਯਾਦ ਵੀ ਕਿਉਂ ਨਾ ਕਰਨ ਪਰ ਅਜ ਉਹ ਵੀ ਆਪਣਾ ਮੂਲ ਪਛਾਣ ਗਏ ਹਨ ਤੇ ਧੜਾ-ਧੜ ਹੁਸ਼ਿਆਰ ਹੋ ਰਹੇ ਹਨ। ਜੇਕਰ ਦੇਖਿਆ ਜਾਵੇ ਤਾਂ ਪੂਰਬੀ ਅਫਰੀਕਾ ਵਿਚ ਉਨ੍ਹਾਂ ਨੂੰ ਜਾਗਰਿਤ ਵਿਚ ਲਿਆਉਣ ਵਾਲੇ ਵੀ ਪੰਜਾਬੀ ਹੀ ਹਨ। ਇਨ੍ਹਾਂ ਨੇ ਹੀ ਪੂਰਬੀ ਅਫ਼ਰੀਕਾ ਦੇ ਅਸਲੀ ਵਾਰਸਾਂ ਨੂੰ ਬੈਠਣਾ ਤੇ ਕੰਮ ਕਰਨਾ ਸਖਾਇਆ।

ਪੂਰਬੀ ਅਫ਼ਰੀਕਾ ਦੀ ਧਰਤ ਬ੍ਰਿਟਿਸ਼ ਕਾਲੋਨੀ ਹੈ। ਇਸ ਨੂੰ ਆਬਾਦ ਕਰਨ ਲਈ ਬ੍ਰਿਟਿਸ਼ ਸਰਕਾਰ ਨੇ ੧੮੯੭ ਈ. ਵਿਚ ਪੰਜਾਬ ਤੋਂ ਕਾਰੀਗਰ ਭਰਤੀ ਕਰਕੇ ਓਥੇ ਪੁਚਾਏ। ਉਦੋਂ ਜਦੋਂ 'ਮੰਬਾਸੇ' ਤੋਂ ਸਿਰਫ਼ ਤਿੰਨ ਕੁ ਮੀਲ ਲੰਮੀ ਰੇਲਵੇ ਲਾਈਨ ਅਤੇ ਸਮੁੰਦਰ ਉਪਰਲਾ ਪੁਲ ਇਕ ਫਰੈਂਚ ਕੰਪਨੀ ਨੇ ਤਿੰਨ ਸਾਲ ਵਿਚ ਮਸੀਂ ਬਣਾਇਆ। ਉਦੋਂ ਬ੍ਰਿਟਿਸ਼ ਸਰਕਾਰ ਨੂੰ ਪੰਜਾਬੀ ਸੂਰਮਿਆਂ ਦੀ ਲੋੜ ਪਈ। ਇਨ੍ਹਾਂ ਬਹਾਦਰਾਂ ਨੇ ਐਨੀ ਹਿੰਮਤ ਕੀਤੀ ਕਿ 'ਮੰਬਾਸੇ' ਸਮੁੰਦਰ ਦੇ ਪੁਲ ਤੋਂ 'ਨੈਰੋਬੀ' ਤਕ ਦੀ ੩੩੦ ਮੀਲ ਲੰਮੀ ਲਾਈਨ ਤੇ ਸਟੇਸ਼ਨ ਖੜਾਕੇ ਇਕ ਸਾਲ ਵਿਚ ਮੁਕੰਮਲ ਕਰ ਦਿੱਤੀ। ਇਹ ਇਨ੍ਹਾਂ ਦੇ ਕੰਮ ਦੀ ਕਰਾਮਾਤ ਸੀ। ਜੋ ਇਨ੍ਹਾਂ ਦੀ ਹਿੰਮਤ ਦੀ ਦਾਦ ਉਦੋਂ ਦੇ ਅੰਗਰੇਜ਼ ਐਂਜਨੀਅਰ ਮੰਨਦੇ ਸਨ। ਤੇ ਅਜ ਵੀ ਚਰਚਲ ਵਰਗਾ ਹਿੰਦ ਵਿਰੋਧੀ ਬੜੇ ਮਾਣ ਨਾਲ ਆਖਦਾ ਹੈ ਕਿ 'ਅਫਰੀਕਾ' ਨੂੰ ਵਸਾਉਣ ਵਾਲੇ ਸਿੱਖ ਕਾਰੀਗਰ ਹਨ ਅਥਵਾ ਪੰਜਾਬੀ।

ਪੰਜਾਬੀਆਂ ਨੇ ਸਭ ਤੋਂ ਪਹਿਲੇ ਜਾਂਦਿਆਂ ਹੀ ਮੁੰਬਾਸੇ ਬੰਦਰ ਤੇ ਇਕ ਕਲਿੰਡਨੀ ਗੁਰਦੁਆਰਾ ਬਣਾਇਆ ਤੇ ਅੱਗੇ ਜਿਥੇ-ਜਿਥੇ ਜਾਂਦੇ ਗਏ ਗੁਰਦੁਆਰੇ ਬਣਾਉਂਦੇ ਗਏ। ਓਦੋਂ ਇਨ੍ਹਾਂ ਪੰਜਾਬੀਆਂ ਵਿਚ ਹਿੰਦੂ-ਸਿਖ ਮੁਸਲਮਾਨ ਦਾ ਵਿਤਕਰਾ

ਘਟ ਤੇ ਪੰਜਾਬੀ-ਪ੍ਰੇਮ ਬਹੁਤ ਸੀ । ਜੋ ਸਾਰੇ ਇਕਠੇ ਰਲਕੇ ਗੁਰਦੁਆਰਿਆਂ ਵਿਚ ਹੀ ਬੈਠ ਕੇ ਪਿਆਰ ਭੁਖ ਤ੍ਰਿਪਤ ਕਰ ਲਿਆ ਕਰਦੇ ਸਨ। ਉਦੋਂ ਪੰਜਾਬ ਤੋਂ ਨਵਾਂ ਆਇਆ ਬੰਦਾ ਹਰ ਇਕ ਪੰਜਾਬੀ ਦਾ ਪਰਾਹੁਣਾ ਹੁੰਦਾ ਸੀ। ਏਸੇ ਕਰਕੇ ਅਜ ਤਕ ਵੀ ਸਿੱਖ ਨੂੰ ਵੇਖ ਕੇ ਹਰ-ਇਕ 'ਸਤਿ ਸ੍ਰੀ ਅਕਾਲ ਜੀ, ਕਹਿੰਦਾ ਹੈ।

ਇਨ੍ਹਾਂ ਪੰਜਾਬੀਆਂ ਨੈਰੋਬੀ ਪੁਜ ਕੇ ਸਭ ਤੋਂ ਪਹਿਲੇ ਲਾਂਗੀਆ ਰੋਡ ਉੱਤੇ ਇਕ ਗੁਰਦੁਆਰਾ ਬਣਾਇਆ। ਜੋ ਅੰਤ ੧੯੧੧ ਵਿਚ 'ਸਿੰਘ ਸਭਾ' ਨਾ ਹੇਠ ਵਾਧੂਨ ਦੇ ਨਾਲ ਨੈਰੋਬੀ ਵਿਚ ਬਣਾਇਆ ਗਿਆ। ਕਿਉਂਕਿ ਇਹ ਪੰਜਾਬੀ ਹਨ, ਇਨ੍ਹਾਂ ਦੀ ਮਾਂ ਬੋਲੀ ਪੰਜਾਬੀ ਹੈ। ਇਨ੍ਹਾਂ ਨੂੰ ਪੰਜਾਬੀ ਨਾਲ ਮਾਂ ਵਰਗਾ ਪਿਆਰ ਹੈ। ਜਦੋਂ ਇਨ੍ਹਾਂ ਦੇ ਬੱਚੇ ਇਨ੍ਹਾਂ ਪਾਸ ਜਾਣ ਲਗ ਪਏ ਤਾਂ ਇਨ੍ਹਾਂ ਆਪਣਿਆਂ ਗੁਰਦੁਆਰਿਆਂ ਵਿਚ ਹੀ ਪੰਜਾਬੀ ਪੜ੍ਹਾਉਣ ਦਾ ਬੰਦੋਬਸਤ ਕਰ ਲਿਆ।

ਸਭ ਤੋਂ ਪਹਿਲੇ 'ਨੈਰੋਬੀ ਸਿੰਘ ਸਭਾ' ਦੇ ਪ੍ਰਬੰਧਕਾਂ ਉਦਮ ਕੀਤਾ ਤੇ ਸ੍ਰੀ ਮਤੀ ਆਤਮਾ ਕੌਰ ਜੀ ਦੇ ਪ੍ਰਬੰਧ ਵਿਚ ਇਕ ਪੰਜਾਬੀ ਦਾ ਕੰਨਿਆਂ ਸਕੂਲ ਖੋਲ੍ਹ ਦਿਤਾ। ਉਹੋ ਸਕੂਲ ਅਜ ਆਪਣੀ ਸ਼ਾਨ ਆਪ ਹੀ ਰਖਦਾ ਹੈ। ਜਿਸ ਵਿਚ ੨੦੦੦ ਦੇ ਕਰੀਬ ਬੱਚੇ ਵਿਦਿਆ ਪ੍ਰਾਪਤ ਰਹੇ ਹਨ। ਸਕੂਲ ਦੀ ਇਮਾਰਤ ਉੱਤੇ ੧੬੦੦੦੦ ਦੇ ਉਤੇ ਖਰਚ ਆਇਆ ਹੈ। ਜਿੰਨੇ ਵੀ ਪੂਰਬੀ ਅਫਰੀਕਾ ਵਿਚ ਖਾਲਸਾ ਸਕੂਲ ਹਨ, ਉਨ੍ਹਾਂ ਵਿਚ ਸਭ ਤੋਂ ਪਹਿਲੀ ਪੜ੍ਹਾਈ, ਪੰਜਾਬੀ ਹੀ ਪੜ੍ਹਾਈ ਜਾਂਦੀ ਹੈ। ਸਿੰਘ ਸਭਾ ਦੇ ਪਹਿਲੇ ਪ੍ਰਬੰਧਕ ਜਿਸ ਵਿਚ ਕਵੀ ਪ੍ਰੇਮ ਸਿੰਘ 'ਮਸਤਾਨਾ ਜੋਗੀ', ਗਿਆਨੀ ਗਿਆਨ ਸਿੰਘ, ਹਾਜੀ ਲਾਭ ਸਿੰਘ ਆਦਿ ਸਨ। ਸਿੰਘ ਸਭਾ ਦੇ ਉਤਸ਼ਾਹ ਨਾਲ ਸਾਰੇ ਪੂਰੀ ਅਫਰੀਕਾ ਦੀਆਂ ਸਿੰਘ ਸਭਾਵਾਂ ਨੇ ਲੜਕੇ ਤੇ ਲੜਕੀਆਂ ਦੇ ਪੰਜਾਬੀ ਸਕੂਲ ਬਣਾ ਲਏ। ਇਨ੍ਹਾਂ ਸਕੂਲਾਂ ਵਿਚ ਪਹਿਲੀ ਪੜ੍ਹਾਈ ਦੇ ਤੌਰ ਤੇ ਪੰਜਾਬੀ ਹੀ ਪੜ੍ਹਾਈ ਜਾਂਦੀ ਸੀ ਤੇ ਅਜ ਤਕ ਪੜ੍ਹਾਈ ਜਾ ਰਹੀ ਹੈ। ਪਹਿਲੇ ਲੜਕਿਆਂ ਨੂੰ ਸਰਕਾਰੀ ਸਕੂਲਾਂ ਵਿਚ ਜਾਂਦਿਆਂ ਪੰਜਾਬੀ ਵਲੋਂ ਕੋਰੇ ਰਹਿਣਾ ਪੈਂਦਾ ਸੀ ਤੇ ਬੀਬੀਆਂ ਦੀ ਪੜ੍ਹਾਈ ਦਾ ਉਸ ਵਿਦਿਆ ਤਕ ਮਾਧਿਅਮ ਪੰਜਾਬੀ ਹੀ ਹੈ ਤੇ ਨਾਲ ਹੀ ਅਜ ਕਲ ਅੰਗਰੇਜ਼ੀ ਦੀ ਪੜ੍ਹਾਈ ਵੀ ਪਹਿਲੀ ਤੋਂ ਚਾਲੂ ਹੈ।

ਹਿੰਦ-ਪਾਕ ਦੇ ਹਿਸੇ ਬਣਨ ਨਾਲ ਇਸਦਾ ਅਸਰ ਪੂਰਬੀ ਅਫਰੀਕਾ ਦੀ ਵਿਦਿਆ ਉੱਤੇ ਪੈਣਾ ਜ਼ਰੂਰੀ ਸੀ ਤੇ ਮੁਸਲਮਾਨਾਂ ਉਰਦੂ ਉੱਤੇ ਜ਼ੋਰ ਦਿਤਾ। ਹਾਲਾਂਕਿ ਸਰਕਾਰੀ ਸਕੂਲਾਂ ਵਿਚ ਪਹਿਲੇ ਵੀ ਹਰ ਪੰਜਾਬੀ ਵਾਸਤੇ ਇੰਗਲਿਸ਼ ਤੋਂ ਦੂਜੀ ਜ਼ਬਾਨ ਉਰਦੂ ਪੜ੍ਹਨਾ ਜ਼ਰੂਰੀ ਸੀ। ਪਰ ਹਿੰਦ-ਪਾਕ ਬਣਨ ਤੋਂ ਪੰਜਾਬੀਆਂ ਸਰਕਾਰੀ ਸਕੂਲਾਂ ਵਿਚ ਅਖੀਰ ਤਕ ਪੰਜਾਬੀ-ਪੜ੍ਹਾਈ ਇੰਗਲਿਸ਼ ਦੇ ਨਾਲ ਕਰਾਈ ਤੇ ਅਜ ਤਕ ਪੰਜਾਬੀ ਬੱਚੇ ਹਿੰਦੀ ਤੇ ਪੰਜਾਬੀ ਪੜ੍ਹ ਰਹੇ ਹਨ।

ਇਥੇ ਇਹ ਗੱਲ ਦੱਸਣੀ ਜ਼ਰੂਰੀ ਹੈ ਕਿ ੧੯੪੮ ਵਿਚ ਕੀਨੀਆ ਸਰਕਾਰ ਨੇ ਪੰਜਾਬੀ ਦੀ ਪੜ੍ਹਾਈ ਕਰਾਉਣ ਤੋਂ ਜ਼ਰਾ ਕੁ ਨਾਂਹ-ਨੁਕਰ ਕੀਤੀ। ਪਰ ਆਖਰ ਸਿੰਘ ਸਭਾ ਨੈਰੋਬੀ ਦੇ ਸਿਆਣੇ ਸਕੂਲ ਕਮੇਟੀ ਦੇ ਮੈਂਬਰਾਂ ਇਸ ਕੰਮ ਨੂੰ ਆਪਣੇ ਹੱਥ ਵਿਚ ਲਿਆ ਤੇ ਇਕ ਲੇਖ ਸ. ਰਤਨ ਸਿੰਘ ਜੀ ਬੀ. ਏ. ਸਕੂਲ ਮਾਸਟਰ ਐਲਡੋਰੇਟ ਹੋਰਾਂ ਪਾਸੋਂ ਲਖਵਾਇਆ ਅਤੇ ਵਿਦਿਅਕ ਮਹਿਕਮੇ ਨੂੰ ਪੇਸ਼ ਕੀਤਾ। ਜਿਸ ਨੂੰ ਪੜ੍ਹਕੇ ਮਹਿਕਮੇ ਨੇ ਸ. ਰਤਨ ਸਿੰਘ* ਜੀ ਦੀ ਹਿੰਮਤ ਦੀ ਦਾਤ ਦਿੱਤੀ ਤੇ ਹੋਰ ਕਈ ਰੁਕਾਵਟਾਂ ਦੇ ਹੁੰਦੇ ਹੋਏ ਵੀ, ਪਹਿਲੀ ਟਰਮ ੧੯੪੮ ਤੋਂ ਪੰਜਾਬੀ ਦੀ ਪੜ੍ਹਾਈ ਚਾਲੂ ਕੀਤੀ ਗਈ।

ਅੱਜ ਪੂਰਬੀ ਅਫ਼ਰੀਕਾ ਵਿਚ ਹਰ ਸਰਕਾਰੀ ਸਕੂਲ ਵਿਚ ਪੰਜਾਬੀ ਦਾ ਕੋਰਸ ਪੜ੍ਹਾਇਆ ਜਾ ਰਿਹਾ ਹੈ ਤੇ ਸਾਰੇ ਪੂਰਬੀ ਅਫ਼ਰੀਕਾ ਵਿਚ ਜਿਵੇਂ ਨੈਰੋਬੀ, ਨਕੋਰੋ, ਨਨਯੋਕੀ, ਨੇਅਰੀ, ਜੀਂਜਾ, ਕੰਪਾਲਾ, ਦਾਰਾ ਸਲਾਮ ਕਿਸੂਮੂ, ਐਲਡੋਰੈਟ ਆਦਿ ਪੰਜਾਬੀ ਸਕੂਲਾਂ ਵਿਚ ਪੜ੍ਹਾਈ ਜਾ ਰਹੀ ਹੈ। ੧੯੫੦ ਵਿਚ 'ਕਾਕਾ ਕਲੇਲਕਰ' ਪੂਰਬੀ ਅਫ਼ਰੀਕਾ ਵਿਚ ਸਰਕਾਰੀ ਦੌਰੇ ਉਤੇ ਗਿਆ ਤੇ ਉਸ ਨੇ ਸਭ ਤੋਂ ਪਹਿਲੇ ਅਪਣੀ ਕਿਤਾਬ 'ਸਾਡੇ ਪਾਰਲੇ ਗੁਆਂਢੀ' 'ਗੁਜਰਾਤੀ' ਵਿਚ ਭਾਰਤ ਆ ਕੇ ਲਿਖੀ ਤੇ ਉਸਨੇ ਉਸ ਵਿਚ ਮਹਾਤਮਾ ਗਾਂਧੀ ਦਾ ਭਗਤ ਦੱਸਦੇ ਹੋਏ ਨੇ ਵੀ ਪੰਜਾਬੀ ਦਾ ਰੱਜ ਕੇ ਵਿਰੋਧ ਕੀਤਾ। ਪਤਾ ਨਹੀਂ ਕਿਉਂ ? ਆਪ ਲਿਖਦੇ ਹਨ : 'ਸਿਖਾਂ ਨੇ ਧਿੰਗੋਜ਼ੋਰੀ ਸਰਕਾਰੀ ਸਕੂਲਾਂ ਵਿਚ ਪੰਜਾਬੀ ਪੜ੍ਹਾਈ ਸ਼ੁਰੂ ਕਰਵਾ ਦਿੱਤੀ ਹੈ।' ਹਾਲਾਂ

*ਸਰਦਾਰ ਰਤਨ ਸਿੰਘ ਜੀ ਅਜ ਕਲ ਛੁਟੀ ਆਏ ਹੋਏ ਹਨ ਤੇ ਬੀ. ਟੀ. ਦੀ ਟਰੇਨਿੰਗ ਪਾ ਰਹੇ ਹਨ।

ਕਿ ਆਪ ਕਿਸੇ ਖਾਸ ਸੁਸਾਇਟੀ ਦੇ ਬੈਦਿਆਂ ਨੂੰ ਨਹੀਂ ਮਿਲੇ-ਜੁਲੇ ਆਪ ਦੇ ਮਿਜ਼ਬਾਨਾਂ ਤੋਂ। ਹਾਲਾਂਕਿ ਕਪ ਵੀ ਸਦੀ ਪੂਰਬੀ ਅਫ਼ਰੀਕਾ ਵਿਚ ਪੰਜਾਬੀ ਵਸਦੇ ਹਨ ਤੇ ਇਹ ਗਿਣਤੀ ਭਾਰਤ ਸਰਕਾਰ ਦੀ ਗਿਣਤੀ ਅਨੁਸਾਰ ਹੈ। ਚੰਗਾ ਕਾਰੋਬਾਰ ਕਰ ਰਹੇ ਹਨ। ਆਪ ਨੇ ਸਭ ਤੋਂ ਪਹਿਲਾਂ ਚੰਰਾ (ਜਿਸਨੇ ਆਪ ਦੇ ਮਨ ਉੱਤੇ ਚੋਟ ਲਾਈ ਜਾਂ ਆਖੋ ਖਿੱਚ ਪਾਈ) ਮੈਕਲਨ ਮੈਕੈਂਜ਼ੀ ਐਂਡ ਕੋ ਸ਼ਿਪਿੰਗ ਕੰਪਨੀ ਦਾ ਪੜ੍ਹਿਆ ਤੇ ਉਸ ਕਿਤਾਬ ਵਿਚ ਜ਼ਿਕਰ ਕੀਤਾ ਤਾਂਕਿ ਸਾਡੇ ਭਾਰਤੀ ਵਪਾਰੀ ਸ਼ਿਪਿੰਗ ਕੰਪਨੀਆਂ ਬਣਾਉਣ ਅਤੇ ਇਹ ਵੀ ਲਿਖਿਆ ਕਿ 'ਪੂਰਬੀ ਅਫ਼ਰੀਕਾ ਦੀ ਸਰਕਾਰੀ ਜ਼ਬਾਨ ਗੁਜਰਾਤੀ ਹੈ ਜੋ ਸਰਾਸਰ ਗਲਤ ਹੈ। ਹਾਲਾਂਕਿ ਪੂਰਬੀ ਅਫ਼ਰੀਕਾ ਵਿਚ ਸਰਕਾਰੀ ਕਚਹਿਰੀਆਂ ਦੀ ਜ਼ਬਾਨ 'ਸੁਹਲੀ' (ਸਾਹਲੀ) ਹੈ। ਜੋ ਸਾਰੇ ਲੋਕ ਬੋਲ ਸਕਦੇ ਹਨ। ਤੇ ਬੋਲਣੀ ਵੀ ਪੈਂਦੀ ਹੈ।

ਪੂਰਬੀ ਅਫ਼ਰੀਕਾ ਦੀਆਂ ਖਾਸ ਕਰ ਸਿੱਖ ਸੁਸਾਇਟੀਆਂ ਪੰਜਾਬੀ ਦੇ ਖੇਤਰ ਵਿਚ ਖਾਸਾ ਹਿੱਸਾ ਪਾ ਰਹੀਆਂ ਹਨ ਤੇ ਆਪਣੇ ਬਚਿਆਂ ਨੂੰ ਪੰਜਾਬੀ ਪੜ੍ਹਾਉਣਾ ਜ਼ਰੂਰੀ ਸਮਝਦੀਆਂ ਹਨ। ਪੂਰਬੀ ਅਫ਼ਰੀਕਾ ਦੇ ਪੰਜਾਬੀ ਬੱਚੇ, ਭਾਰਤ ਦੇ ਪੰਜਾਬੀ ਬੱਚਿਆਂ ਨਾਲੋਂ ਕਿਸੇ ਤਰ੍ਹਾਂ ਵੀ ਪੰਜਾਬੀ ਵਿਚ ਘੱਟ ਨਹੀਂ। (ਸਾਰਾ ਕੋਰਸ ਪੰਜਾਬੀ ਦਾ ਪੰਜਾਬ ਵਾਲਾ ਹੀ ਹੈ ਤੇ ਕਿਤਾਬਾਂ ਵੀ ਪੰਜਾਬੋਂ ਹੀ ਜਾਂਦੀਆਂ ਹਨ) ਸਿੰਘ ਸਭਾ ਦੇ ਸਕੂਲ ਪ੍ਰਬੰਧਕਾਂ ਦੀ ਹਿੰਮਤ ਨਾਲ ੧੯੫੩ ਤੋਂ ਬੁਧੀਮਾਨੀ ਵਿਦਵਾਨੀ, ਗਿਆਨੀ ਦੀਆਂ ਕਲਾਸਾਂ ਦੀ ਪੜ੍ਹਾਈ ਵੀ ਹੋ ਰਹੀ ਹੈ। ਇਹ ਸਾਰਾ ਪ੍ਰਬੰਧ ਮੈਂ (੧੯੫੦ ਵਿਚ ਭਾਰਤ ਆਏ ਨੇ) ਭਾਈ ਸਾਹਿਬ ਭਾਈ ਜੋਧ ਸਿੰਘ, ਪ੍ਰਿੰਸੀਪਲ ਨਿਰੰਜਨ ਸਿੰਘ ਅਤੇ ਗਿਆਨੀ ਖ਼ਜ਼ਾਨ ਸਿੰਘ ਜੀ ਔਰੀਐਂਟਲ ਕਾਲਜ ਵਾਲਿਆਂ ਦੀ ਮਿਲਵਰਤਣ ਨਾਲ ਕੀਤਾ। (ਜੋ ਸਿੰਘ ਸਭਾ ਨੈਰੋਬੀ ਇਨ੍ਹਾਂ ਸੱਜਣਾਂ ਦੀ ਬਹੁਤ ਧੰਨਵਾਦੀ ਹੈ)

ਪੂਰਬੀ ਅਫ਼ਰੀਕਾ ਦਾ ਬਰਾਡਕਾਸਟਿੰਗ ਸਟੇਸ਼ਨ (Radio station) ਹਫ਼ਤੇ ਵਿਚ ਦੋ ਵੇਰ ਅੱਧਾ-ਅੱਧਾ ਘੰਟਾ ਪੰਜਾਬੀ ਪ੍ਰੋਗਰਾਮ ਨੂੰ ਜ਼ਰੂਰ ਸਮਾਂ ਦਿੰਦਾ ਹੈ।

ਪੂਰਬੀ ਅਫ਼ਰੀਕਾ ਵਿਚ ਕਈ ਇਕ ਸਿਰਫ਼ ਪੰਜਾਬੀ ਪ੍ਰਚਾਰਨ ਵਾਸਤੇ ਸੁਸਾਇਟੀਆਂ ਵੀ ਬਣੀਆਂ ਹੋਈਆਂ ਹਨ। ਜਿਵੇਂ ਸਭਾ ਤੋਂ ਪਹਿਲੀ ਪੰਜਾਬੀ ਦੇ ਪਚਾਰ ਵਾਸਤੇ ੧੯੨੮ ਨੂੰ 'ਕਾਵਿਕ ਫੁਲਵਾੜੀ' ਜਿਆਕੇ ਪੰਜਾਬੀ ਦੇ ਮਾਹਰਾਂ ਤੇ ਕਵੀਆਂ ਲਿਖਾਰੀਆਂ ਨੇ ਬਣਾਈ। ਜਿਸ ਨੇ ਵਾਹ-ਵਾ ਪੰਜਾਬੀ ਦੇ ਪ੍ਰਚਾਰ ਦੇ ਨਾਲ ਨਾਲ ਬਰਤਾਨੀਆਂ ਨੂੰ ਭਾਰਤ ਵਿਚੋਂ ਕੱਢਣ ਵਾਸਤੇ ਵੀ ਚੰਗਾ ਤਾਣ ਲਾਇਆ। ਜਿਸ ਦੇ ਪਹਿਲੇ ਮੈਂਬਰਾਂ ਵਿਚੋਂ ਕਵੀ ਪ੍ਰੇਮ ਸਿੰਘ 'ਮਸਤਾਨਾ ਜੋਗੀ' ਪੰਡਤ ਤਾਰਾ ਸਿੰਘ, ਗਿਆਨੀ ਗਿਆਨ ਸਿੰਘ 'ਮਾਹਲ ਪੁਰੀ', ਹਰਨਾਮ ਸਿੰਘ ਪਰਚੰਡ, ਹੀਰਾ ਲਾਲ 'ਗਾਂਧੀ', ਸੀਤਾ ਰਾਮ 'ਮੰਗਲ' ਆਦਿ ਸਨ। ਇਸ ਨੇ ਚੰਗਾ ਕੰਮ ਕੀਤਾ। ਲੇਖਕ ਨੂੰ ਵੀ ਇਸ ਸਭਾ ਵਿਚ ਸਕੱਤਰੀ ਦਾ ਕਈ ਵਰ੍ਹੇ ਕੰਮ ਕਰਨ ਦਾ ਮਾਣ ਹੈ। ਇਸ ਦੇ ਮੈਂਬਰ ਜੋ ਕਿਹਾ ਉਹ ਕਰਕੇ ਵੀ ਦੱਸਿਆ। ਤੇ ਅਮਲ ਕਰਨ ਵਾਲੇ ਸਨ। ਜਿਵੇਂ ਕਵੀ ਪ੍ਰੇਮ ਸਿੰਘ ਮਸਤਾਨਾ ਜੋਗੀ' ਦੇਵਿੰਦਰ ਸਿੰਘ, ਮੱਖਣ ਸਿੰਘ, ਗੋਪਾਲ ਸਿੰਘ 'ਚੰਦਨ' ਅਤੇ ਹੋਰ ਵੀ ਕਈ ਪਿਆਰੇ ਅੱਜ ਕੱਲ ਵੀ ਪੂਰਾ ਕੰਮ ਕਰ ਰਹੇ ਹਨ। ਇਹ ਅਫ਼ਰੀਕਾ ਵਿਚ ਪੰਜਾਬੀ ਬਾਬਤ ਅੱਜੇ ਥੋੜੀ ਜਿਹੀ ਜਾਣ ਕਾਰੀ ਹੀ ਹੈ। ਮੈਂ ਅਫ਼ਰੀਕਾ ਇਤਿਹਾਸ ਲਿਖ ਰਿਹਾ ਹਾਂ ਉਸ ਵਿਚ ਪੂਰਾ ਵੇਰਵਾ ਦਿੱਤਾ ਜਾਵੇਗਾ।

## ਸੁਹਿਰਦ ਲਿਖਾਰੀਆਂ ਪ੍ਰਤਿ

ਸਾਡੀ ਸਾਰੇ ਮਿਹਰਬਾਨ ਲਿਖਾਰੀਆਂ ਪ੍ਰਤਿ ਬੇਨਤੀ ਹੈ, ਕਿ ਉਹ ਆਪਣੀਆਂ ਰਚਨਾਵਾਂ ਸੁੰਦਰ ਲਿਖਾਈ ਵਿਚ ਜਾਂ ਟਾਈਪ ਕਰਵਾ ਕੇ ਭੇਜਿਆ ਕਰਨ ਅਤੇ ਆਪਣਾ ਪੂਰਾ ਪੂਰਾ ਪਤਾ ਲੇਖ ਦੇ ਨਾਲ ਭੇਜਿਆ ਕਰਨ ਤਾਂ ਜੋ ਉਨ੍ਹਾਂ ਨਾਲ ਲਿਖਾ-ਪੜ੍ਹੀ ਕਰਨ ਸਮੇਂ ਔਖ ਨਾ ਹੋਵੇ।

ਸੰਪਾਦਕ

# ਪੰਜਾਬੀ ਅੱਖਰ-ਜੋੜ

ਪ੍ਰੋ. ਗੁਰਦਰਸ਼ਨ ਸਿੰਘ 'ਸੋਢੀ'

ਅੱਖਰ-ਜੋੜਾਂ ਦੀ ਇਕਸਾਰਤਾ ਭਾਸ਼ਾ ਦੀ ਉੱਨਤੀ ਦਾ ਸਭ ਤੋਂ ਵੱਡਾ ਰਾਜ਼ ਹੈ। ਚੰਗੇ ਪੜ੍ਹੇ ਲਿਖੇ ਮਨੁੱਖ ਨੂੰ ਭਾਸ਼ਾ ਚੰਗੀ ਨਹੀਂ ਲਗਦੀ ਜਿਸ ਵਿਚ ਇਕੋ ਸ਼ਬਦ ਵਖੋ ਵਖਰੇ ਰੂਪਾਂ ਵਿਚ ਪ੍ਰਚਲਿਤ ਹੋਵੇ। ਪੰਜਾਬੀ ਦੇ ਇਕ ਵਿਦਵਾਨ ਨੇ ਲਿਖਿਆ ਹੈ ਕਿ ਮੈਂ ਪੁਸਤਕ ਦੇ ਪਹਿਲੇ ਕੁਝ ਪੰਨੇ ਪੜ੍ਹ ਕੇ ਹੀ ਆਪਣੀ ਰਾਏ ਬਣਾ ਲੈਂਦਾ ਹਾਂ। ਉਹ ਕਹਿੰਦੇ ਹਨ ਕਿ ਜੇ ਪਹਿਲੇ ਪੰਨੇ ਉੱਤੇ ਹੀ ਪੰਜ ਚਾਰ ਅਖਰ-ਜੋੜਾਂ ਦੀਆਂ ਗਲਤੀਆਂ ਹੋਣ ਤਾਂ ਮੈਂ ਉਸ ਨੂੰ ਨਿਕੰਮੀ ਸਮਝ ਕੇ ਸੁਟ ਦਿੰਦਾ ਹਾਂ। ਭਾਵੇਂ ਇਸ ਕਥਨ ਨੂੰ ਅਸੀਂ ਅਤਿ ਕਥਨੀ ਕਹਿ ਸਕਦੇ ਹਾਂ। ਇਕੱਲੇ ਅੱਖਰ-ਜੋੜਾਂ ਨੂੰ ਵੇਖ ਕੇ ਹੀ ਪੁਸਤਕ ਬਾਰੇ ਸਮੁਚੀ ਰਾਏ ਦੇ ਦੇਣੀ ਲੇਖਕ ਨਾਲ ਅਨਿਆਇ ਹੈ। ਪਰੰਤੂ ਇਸ ਕਥਨ ਤੋਂ ਭਾਸ਼ਾ ਵਿਚ ਅਖਰ-ਜੋੜਾਂ ਦੀ ਮਹੱਤਤਾ ਸਿਧ ਹੋ ਜਾਂਦੀ ਹੈ। ਭਾਸ਼ਾ ਦੀ ਤੁਲਨਾ ਮਹਿਲ ਨਾਲ ਕੀਤੀ ਜਾਂਦੀ ਹੈ। ਜਿਵੇਂ ਰਾਜ ਇੱਟਾਂ ਨੂੰ ਘੜ ਸੁਆਰ ਕੇ ਸੁੰਦਰ ਮਹਿਲ ਦੀ ਉਸਾਰੀ ਕਰਦਾ ਹੈ, ਇਸੇ ਤਰ੍ਹਾਂ ਲੇਖਕ ਸ਼ਬਦ ਰੂਪੀ ਇੱਟਾਂ ਨੂੰ ਘੜ ਕੇ ਭਾਸ਼ਾ ਰੂਪੀ ਮਹਿਲ ਦਾ ਨਿਰਮਾਣ ਕਰਦਾ ਹੈ। ਜਿੰਨੀ ਦੇਰ ਕਿਸੇ ਭਾਸ਼ਾ ਦੇ ਅੱਖਰ-ਜੋੜਾਂ ਵਿਚ ਇਕਸਾਰਤਾ ਨਹੀਂ ਆ ਜਾਂਦੀ ਉਨੀ ਦੇਰ ਉਹ ਉੱਨਤ ਭਾਸ਼ਾਵਾਂ ਦਾ ਟਾਕਰਾ ਨਹੀਂ ਕਰ ਸਕਦੀ। ਅੱਖਰ-ਜੋੜਾਂ ਵਿਚ ਇਕਸਾਰਤਾ ਨਾ ਹੋਣ ਕਰਕੇ ਪੰਜਾਬੀ ਦੇ ਵਿਰੋਧੀਆਂ ਨੂੰ ਇਸ ਦੀ ਨਿਖੇਧੀ ਕਰਨ ਦਾ ਮੌਕਾ ਮਿਲ ਜਾਂਦਾ ਹੈ। ਕਿਸੇ [illegible] ਹਿੰਦੀ ਰਖਸ਼ਕ ਕੋਲੋਂ ਇਹ ਸੁਣ ਕੇ ਬੜਾ ਦੁਖ ਹੁੰਦਾ ਹੈ ਕਿ ਪੰਜਾਬੀ ਵੀ ਕੋਈ ਭਾਸ਼ਾ ਹੈ ਜਿਸ ਵਿਚ ਅੱਖਰ-ਜੋੜਾਂ ਦੀ ਇਕਸਾਰਤਾ ਨਹੀਂ।

ਪੰਜਾਬੀ ਦੇ ਅੱਖਰ-ਜੋੜ ਹੀ ਇਸ ਦੀ ਉੱਨਤੀ ਵਿਚ ਸਭ ਤੋਂ ਵਡੀ ਰੁਕਾਵਟ ਹਨ। ਇਕੋ ਪੁਸਤਕ ਵਿਚ ਇਕੋ ਸ਼ਬਦ ਦੇ ਵਖੋ ਵਖਰੇ ਅੱਖਰ-ਜੋੜ ਵੇਖਣ ਵਿਚ ਆਉਂਦੇ ਹਨ। ਇਸ ਵਿਚ ਲੇਖਕ ਦਾ ਕੋਈ ਕਸੂਰ ਨਹੀਂ ਕਿਉਂਕਿ ਪੰਜਾਬੀ ਵਿਚ ਅਜੇ ਤਕ ਕੋਈ ਅਜਿਹੀ ਪੁਸਤਕ ਨਹੀਂ ਜਿਹੜੀ ਅੱਖਰ-ਜੋੜਾਂ ਵਿਚ ਉਸ ਦੀ ਅਗਵਾਈ ਕਰ ਸਕੇ। ਇਹ ਰੋਲਾ ਤਾਂ ਹਰ ਕੋਈ ਪਾਈ ਜਾਂਦਾ ਹੈ ਕਿ ਪੰਜਾਬੀ ਵਿਚ ਅੱਖਰ-ਜੋੜਾਂ ਦੀ ਇਕਸਾਰਤਾ ਦੀ ਬੜੀ ਲੋੜ ਹੈ, ਪਰ ਅਜੇ ਇਸ ਕੰਮ ਵਿਚ ਗੋਹੜੇ ਵਿਚੋਂ ਪੂਣੀ ਵੀ ਨਹੀਂ ਕੱਤੀ ਗਈ। ਕੁਝ ਜਤਨ ਮਹਿਕਮਾ ਪੰਜਾਬੀ ਵਲੋਂ ਹੋਏ ਸਨ। ਉਨ੍ਹਾਂ ਨੇ ਇਕ ਪੁਸਤਕ ਵੀ ਪ੍ਰਕਾਸ਼ਿਤ ਕੀਤੀ ਸੀ। ਸ. ਸ. ਅਮੋਲ ਦੀ 'ਪੰਜਾਬੀ ਸ਼ਬਦ-ਜੋੜ' ਤੇ ਪ੍ਰੋ. ਕਰਤਾਰ ਸਿੰਘ ਦੀ 'ਸ਼ੁਧ ਪੰਜਾਬੀ ਕਿਵੇਂ ਲਿਖੀਏ' ਵਿਚ ਅੱਖਰ-ਜੋੜਾਂ ਵਿਚ ਇਕਸਾਰਤਾ ਲਿਆਉਣ ਦਾ ਜਤਨ ਕੀਤਾ ਗਿਆ ਹੈ। ਪਰ ਅਜੇ ਵੀ ਬਹੁਤ ਸਾਰੇ ਸ਼ਬਦ ਅਜਿਹੇ ਸਨ ਜਿਨ੍ਹਾਂ ਦੇ ਅੱਖਰ-ਜੋੜਾਂ ਨੂੰ ਇਕਸਾਰ ਕਰਨ ਦਾ ਇਨ੍ਹਾਂ ਪੁਸਤਕਾਂ ਵਿਚ ਵੀ ਕੋਈ ਜਤਨ ਨਹੀਂ ਹੋਇਆ। ਭਾਸ਼ਾ ਵਿਭਾਗ ਵਲੋਂ 'ਪੰਜਾਬੀ ਦੁਨੀਆ' ਦਾ ਸ਼ਬਦ-ਜੋੜ ਅੰਕ ਕਢਣਾ ਹੀ ਇਸ ਗੱਲ ਦਾ ਪ੍ਰਮਾਣ ਹੈ ਕਿ ਅੱਖਰ-ਜੋੜਾਂ ਸੰਬੰਧੀ ਹੁਣ ਤਕ ਹੋਈ ਖੋਜ ਅਧੂਰੀ ਸੀ। 'ਪੰਜਾਬੀ ਦੁਨੀਆ' ਦੇ ਸ਼ਬਦ-ਜੋੜ ਅੰਕ ਤੋਂ ਇਹ ਆਸ ਕੀਤੀ ਜਾਂਦੀ ਸੀ ਕਿ ਇਸ ਵਿਚ ਅੱਖਰ-ਜੋੜਾਂ ਸੰਬੰਧੀ ਨਿਰਣੇ ਕੀਤੇ ਜਾਣਗੇ। ਪਰੰਤੂ ਸ਼ਬਦ-ਜੋੜਾਂ ਸੰਬੰਧੀ ਬਹੁਤ ਸਾਰੇ ਸ਼ੰਕੇ ਰਹਿ ਜਾਂਦੇ ਹਨ।

ਮੈਂ ਇਸ ਲੇਖ ਵਿਚ, ਅੱਖਰ-ਜੋੜਾਂ ਸੰਬੰਧੀ ਜੋ ਨਿਰਣੇ ਹੁਣ ਤਕ ਹੋ ਚੁਕੇ ਹਨ ਉਨ੍ਹਾਂ ਦਾ ਸੰਖੇਪ ਦੇ ਕੇ ਇਸ ਤੋਂ ਬਾਅਦ ਅੱਖਰ-ਜੋੜਾਂ ਦੀਆਂ ਉਹ ਸਮੱਸਿਆਵਾਂ, ਜਿਹੜੀਆਂ ਅਜੇ ਵੀ ਅਣਸੁਲਝੀਆਂ ਪਈਆਂ ਹਨ, ਪੇਸ਼ ਕਰਾਂਗਾ ਤੇ ਆਪਣੇ ਵਲੋਂ ਸੁਝਾਉ ਵੀ ਦੇਵਾਂਗਾ।

ਪੰਜਾਬੀ ਦੇ ਅੱਖਰ-ਜੋੜਾਂ ਸੰਬੰਧੀ ਤਿੰਨ ਨੇਮ ਦੱਸੇ ਜਾਂਦੇ ਹਨ:

੧. ਜਿਵੇਂ ਬੋਲੋ ਤਿਵੇਂ ਲਿਖੋ।
੨. ਠੇਠ ਲਿਖਤੀ ਬੋਲੀ ਦਾ ਆਧਾਰ ਮਾਝੇ ਦਾ ਇਲਾਕਾ ਮੰਨਿਆ ਜਾਵੇ।
੩. ਹਰੇਕ ਸ਼ਬਦ ਅਰਥ-ਭੇਦ ਕਰ ਕੇ ਆਪਣੇ ਅਸਲੇ ਦਾ ਲਖਾਇਕ ਹੋਵੇ ਜਿਵੇਂ 'ਪਿਛੋਕੜ' ਸ਼ਬਦ ਦਾ ਮੂਲ 'ਪਿਛਾ' ਸ਼ਬਦ ਹੈ। ਇਸ ਲਈ ਇਸ ਨੂੰ ਪਛੋਕੜ' ਲਿਖਣਾ ਗਲਤ ਹੈ।

ਇਨ੍ਹਾਂ ਤਿੰਨ ਆਮ ਨੇਮਾਂ ਤੋਂ ਇਲਾਵਾ ਕੁਝ ਸ਼ਬਦਾਂ ਦੇ ਅੱਖਰ-ਜੋੜਾਂ ਸੰਬੰਧੀ ਵੀ ਨੇਮ ਬਣੇ ਹੋਏ ਹਨ ਜਿਵੇਂ; ਨ

ਤੇ ਣ ਦੀ ਵਰਤੋਂ ਬਾਰੇ ਇਹ ਨੇਮ ਹੈ ਕਿ ਭਾਵਾਰਥ ਕਿਰਿਆ ਵਿਚ ਰ, ੜ, ਣ ਤੋਂ ਪਿਛੋਂ ਨ ਲਗਣਾ ਚਾਹੀਦਾ ਹੈ ਤੇ ਬਾਕੀ ਸਭ ਭਾਵਾਰਥ ਕਿਰਿਆਵਾਂ ਦੇ ਅੰਤ ਵਿਚ ਣ। ਜਿਵੇਂ ਕਰਨਾ, ਪੜ੍ਹਨਾ, ਸੁਣਨਾ ਆਦਿ ਸ਼ਬਦਾਂ ਦੇ ਅੰਤ ਵਿਚ ਨ ਹੋਵੇਗਾ ਤੇ ਆਉਣਾ, ਜਾਣਾ, ਖਾਣਾ, ਪੀਣਾ, ਬਹਿਣਾ, ਰਹਿਣਾ, ਸੌਣਾ, ਆਦਿ ਸ਼ਬਦਾਂ ਦੇ ਅੰਤ ਵਿਚ ਣ ਹੋਵੇਗਾ। ਭਾਵਾਰਥ ਕਿਰਿਆ ਦੇ ਪ੍ਰੇਰਨਾਰਥਕ ਰੂਪਾਂ ਵਿਚ ਹਮੇਸ਼ਾ ਣ ਹੀ ਹੋਵੇਗਾ ਜਿਵੇਂ ਪੜ੍ਹਾਉਣਾ, ਕਰਾਉਣਾ, ਸੁਣਾਉਣਾ ਆਦਿ।

ਬਿੰਦੀ ਤੇ ਟਿੱਪੀ ਦੀ ਵਰਤੋਂ ਬਾਰੇ ਵੀ ਨੇਮ ਬਣੇ ਹੋਏ ਹਨ ਜਿਵੇਂ: ਕੰਨਾ, ਬਿਹਾਰੀ, ਲਾਂ, ਦੁਲਾਈਆਂ, ਹੋੜਾ, ਕਨੌੜਾ ਨਾਲ ਬਿੰਦੀ ਲਗਦੀ ਹੈ। ਉਦਾਹਰਣ ਲਈ ਕਾਂ, ਮੀਂਹ ਦੇਂਦਾ, ਸੌਂਤ, ਗੋਂਦ, ਹੌਂਕਦਾ ਆਦਿ ਸ਼ਬਦ ਵੇਖੇ ਜਾ ਸਕਦੇ ਹਨ। ਮੁਕਤਾ, ਸਿਹਾਰੀ, ਔਂਕੜ, ਦੁਲੈਂਕੜ ਨਾਲ ਟਿੱਪੀ ਲਗਦੀ ਹੈ ਜਿਵੇਂ; ਅੰਬ, ਸਿੰਗ, ਖੁੰਬ, ਮੂੰਹ ਆਦਿ ਵਿਚ। ਪਰੰਤੂ ਜਿਥੇ ੳ ਹੋਵੇ ਉਥੇ ਇਹ ਨੇਮ ਲਾਗੂ ਨਹੀਂ ਹੁੰਦਾ ਤੇ ੳ ਦੇ ਨਾਲ ਸਦਾ ਬਿੰਦੀ ਹੀ ਲਗਦੀ ਹੈ ਜਿਵੇਂ 'ਉਂਗਲ' ਵਿਚ ਔਂਕੜ ਹੋਣ ਕਾਰਨ ਨੇਮ ਅਨੁਸਾਰ ਤਾਂ ਟਿੱਪੀ ਹੋਣੀ ਚਾਹੀਦੀ ਸੀ ਪਰ ਏਥੇ ੳ ਹੋਣ ਕਾਰਨ ਇਸ ਦੇ ਨਾਲ ਬਿੰਦੀ ਹੀ ਲਗਦੀ ਹੈ।

ਨਿਖੇਧ ਰੂਪ ਲਈ 'ਅਨ' ਦੀ ਬਜਾਏ 'ਅਣ' ਠੀਕ ਮੰਨ ਲਿਆ ਗਿਆ ਹੈ ਤੇ ਪ੍ਰਚਲਿਤ ਹੋ ਗਿਆ ਹੈ ਜਿਵੇਂ 'ਅਣਛਪੀ', 'ਅਣਥਕ', 'ਅਣਪੜ੍ਹ' 'ਅਣਸੁਣੀ' 'ਅਣਗਿਣਤ' 'ਅਣਤੋਲ' ਆਦਿ ਵਿਚ।

ਅਧਿਕ ਦੀ ਵਰਤੋਂ ਬਾਰੇ ਵੀ ਕੋਈ ਭੁਲੇਖਾ ਨਹੀਂ। ਜਿਥੇ ਕਿਸੇ ਅੱਖਰ ਦੀ ਆਵਾਜ਼ ਅਧਿਕ (ਦੂਹਰੀ) ਹੋਵੇ ਉਥੇ ਇਸ ਦੀ ਵਰਤੋਂ ਹੁੰਦੀ ਹੈ ਜਿਵੇਂ ਸਾਹਿੱਤ, ਪੱਖ, ਸੱਦਾ ਚੱਜ ਆਦਿ ਵਿਚ। ਪਰੰਤੂ ਅਨੁਨਾਸਕ ਅੱਖਰ ਦੇ ਨਾਲ ਅਧਿਕ ਦੇ ਥਾਂ ਟਿੱਪੀ ਲਗਦੀ ਹੈ ਜਿਵੇਂ ਕੰਮ, ਕੰਨ ਖੰਨਾ, ਆਦਿ।

ਸੰਸਕ੍ਰਿਤ ਦੇ ਸ਼ਬਦਾਂ ਦਾ ਅੰਤਲਾ 'ਯ' ਪੰਜਾਬੀ ਵਿਚ ਉਡ ਜਾਂਦਾ ਹੈ ਤੇ ਉਸ ਦੀ ਥਾਂ ਅਧਿਕ ਲਗ ਜਾਂਦੀ ਹੈ ਜਿਵੇਂ ਸਾਹਿਤ੍ਯ ਤੋਂ ਸਾਹਿੱਤ, ਵਿਸ਼ੇਸ਼ਗ੍ਯ ਤੋਂ ਵਿਸ਼ੇਸ਼ੱਗ, ਕ੍ਰਿਤਗ੍ਯ ਤੋਂ ਕ੍ਰਿਤੱਗ। ਪੰਜਾਬੀ ਵਿਚ ਸੰਸਕ੍ਰਿਤ ਵਾਂਗ 'ਯ' ਸ੍ਵਰ ਦੇ ਤੌਰ ਤੇ ਨਹੀਂ ਵਰਤਿਆ ਜਾਂਦਾ ਜਿਵੇਂ ਹਿੰਦੀ ਵਿਚ ਯਾਤ੍ਰਾ, ਪ੍ਯਾਰ, ਆਦਿ ਵਿਚ 'ਯ' ਸ੍ਵਰ ਹੈ, ਪੰਜਾਬੀ ਵਿਚ ਇਸ ਦੀ ਥਾਂ 'ਇਆ' ਹੋ ਜਾਂਦਾ ਹੈ ਆਇਆ, ਪਿਆਰਾ, ਆਦਿ ਪੰਜਾਬੀ ਵਿਚ 'ਯ' ਦੀ ਵਿਅੰਜਨ ਦੇ ਤੌਰ ਤੇ ਵਰਤੋਂ ਕੀਤੀ ਜਾਂਦੀ ਹੈ ਜਿਵੇਂ ਯਤਨ, ਯੋਗ ਆਦਿ ਵਿਚ।

ਪੰਜਾਬ ਵਿਚ ਸਭ ਤੋਂ ਵਧੇਰੇ ਭੁਲੇਖਾ 'ਹ' ਦੇ ਨਾਲ ਮਾਤਰਾਂ ਦੀ ਵਰਤੋਂ ਦਾ ਹੈ ਕਿਉਂਕਿ ਜਿਥੇ 'ਹ' ਹੋਵੇ ਉਥੇ ਜਿਵੇਂ ਬੋਲੋ ਤਿਵੇਂ ਲਿਖੋ ਦਾ ਨੇਮ ਲਾਗੂ ਨਹੀਂ ਹੁੰਦਾ। ਜਿਵੇਂ ਸ਼ਹਿਰ, ਕਹਿਰ, ਰਹਿਣਾ, ਬਹਿਣਾ, ਵਿਚ ਆਵਾਜ਼ ਤਾਂ ਦੁਲਾਈਆਂ ਦੀ ਹੈ ਪਰੰਤੂ ਅਸੀਂ ਸਿਹਾਰੀ ਲਗਾਉਂਦੇ ਹਾਂ। ਇਸ ਭੁਲੇਖੇ ਨੂੰ ਦੂਰ ਕਰਨ ਲਈ ਇਕ ਨੇਮ ਬਣਾਇਆ ਜਾ ਸਕਦਾ ਹੈ। ਉਪਰੋਕਤ ਸ਼ਬਦਾਂ ਵਿਚ 'ਹ' ਦੀ ਆਵਾਜ਼ ਪੂਰੀ ਨਹੀਂ ਸਗੋਂ ਅੱਧੀ ਹੈ। ਇਹ ਨੇਮ ਬਣ ਜਾਂਦਾ ਹੈ ਕਿ ਜਿਥੇ 'ਹ' ਦੀ ਅੱਧੀ ਆਵਾਜ਼ ਹੋਵੇ, ਉਥੇ ਦੁਲਾਈਆਂ ਸਿਹਾਰੀ ਵਿਚ ਬਦਲ ਜਾਂਦੀ ਹੈ ਤੇ 'ਰੈਹਣਾ' ਦੀ ਬਜਾਏ 'ਰਹਿਣਾ', 'ਕੈਹਣਾ' ਦੀ ਥਾਂ 'ਕਹਿਣਾ' ਲਿਖਣਾ ਠੀਕ ਹੈ। ਇਸੇ ਤਰ੍ਹਾਂ ਕਿਹੜਾ, ਜਿਹੜਾ, ਮਿਹਰ-ਬਾਨੀ, ਆਦਿ ਸ਼ਬਦਾਂ ਵਿਚ ਆਵਾਜ਼ ਤਾਂ 'ਲਾਂ' ਦੀ ਹੈ ਪਰ ਇਥੇ ਸਿਹਾਰੀ ਲਗਾਈ ਜਾਂਦੀ ਹੈ। ਇਸ ਤੋਂ ਇਹ ਨੇਮ ਬਣਦਾ ਹੈ ਕਿ ਜਿਥੇ 'ਹ' ਦੀ ਆਵਾਜ਼ ਅੱਧੀ ਹੋਵੇ ਉਥੇ ਲਾਂ ਸਿਹਾਰੀ ਵਿਚ ਬਦਲ ਜਾਂਦੀ ਹੈ। ਜਿਵੇਂ 'ਜੇਹੜੇ' ਦੀ ਥਾਂ 'ਜਿਹੜਾ' ਲਿਖਣਾ ਠੀਕ ਹੈ। ਪਰੰਤੂ ਜੇ 'ਹ' ਦੀ ਆਵਾਜ਼ ਪੂਰੀ ਹੋਵੇ ਤਾਂ ਲਾਂ ਨਹੀਂ ਬਦਲੇਗੀ ਜਿਵੇਂ 'ਕੇਹਰ ਸਿੰਘ' ਵਿਚ 'ਲਾਂ' ਹੀ ਲਗੇਗੀ। ਇਸੇ ਤਰ੍ਹਾਂ 'ਕਿਹੜੀ' ਸ਼ਬਦ ਸਿਹਾਰੀ ਨਾਲ ਲਿਖਣਾ ਠੀਕ ਹੈ ਪਰ 'ਰੇੜ੍ਹੀ' ਲਾਂ ਨਾਲ ਹੀ ਲਿਖਿਆ ਜਾਵੇਗਾ ਕਿਉਂਕਿ ਇਥੇ ਪੈਰ ਵਿਚ 'ਹ' ਹੈ। ਇਸੇ ਤਰ੍ਹਾਂ 'ਬਹੁਤ', 'ਵਹੁਟੀ', 'ਸਹੁਰਾ', 'ਮਹੁਰਾ' ਵਿਚ ਆਵਾਜ਼ ਕਨੌੜੇ ਦੀ ਹੈ ਪਰੰਤੂ ਔਂਕੜ ਲਗਾਇਆ ਜਾਂਦਾ ਹੈ। ਇਸ ਦਾ ਇਹ ਨੇਮ ਬਣਦਾ ਹੈ ਕਿ ਜਿਥੇ 'ਹ' ਦੀ ਅੱਧੀ ਆਵਾਜ਼ ਹੋਵੇ ਉਥੇ ਕਨੌੜਾ ਔਂਕੜ ਵਿਚ ਬਦਲ ਜਾਂਦਾ ਹੈ। ਹੁਣ 'ਹ' ਅਤੇ ਮਾਤਰਾਂ ਦੀ ਵਰਤੋਂ ਬਾਰੇ ਇਹ ਨਿਯਮ ਬਣ ਗਿਆ ਕਿ ਜਿਥੇ 'ਹ' ਦੀ ਆਵਾਜ਼ ਅੱਧੀ ਹੋਵੇ, ਉਥੇ ਦੁਲਾਈਆਂ ਸਿਹਾਰੀ ਵਿਚ, ਲਾਂ ਸਿਹਾਰੀ ਵਿਚ, ਤੇ ਕਨੌੜਾ ਔਂਕੜ ਵਿਚ ਬਦਲ ਜਾਂਦਾ ਹੈ। ਜੇ ਅਸੀਂ ਇਸ ਨੇਮ ਦੀ ਪਾਲਨਾ ਕਰੀਏ ਤਾਂ 'ਹ' ਨਾਲ ਮਾਤਰਾਂ ਦੀ ਵਰਤੋਂ ਸੰਬੰਧੀ ਕੋਈ ਭੁਲੇਖਾ ਨਹੀਂ ਰਹਿ ਜਾਂਦਾ।

ਹਿੰਦੀ ਪੜ੍ਹੇ ਹੋਏ ਆਮ ਕਰਕੇ ਇਕ ਹੋਰ ਗਲਤੀ ਕਰਦੇ ਹਨ। ਉਹ ਇਹ ਕਿ ਜਿਥੇ ਇਕ-ਵਚਨ ਦੇ

ਅੰਤ ਵਿਚ ਬਿਹਾਰੀ ਦੀ ਮਾਤਰਾ ਹੋਵੇ, ਉਹ ਇਸ ਨੂੰ ਬਹੁਵਚਨ ਬਣਾਉਣ ਲਗਿਆਂ ਸਿਹਾਰੀ ਵਿਚ ਬਦਲ ਦਿੰਦੇ ਹਨ ਜਿਵੇਂ 'ਕੁੜੀ' ਤੋਂ 'ਕੁੜਿਆਂ' ਲਿਖਦੇ ਹਨ ਤੇ 'ਘੋੜੀ' ਤੋਂ 'ਘੋੜਿਆਂ' । ਪੰਜਾਬੀ ਵਿਚ ਇਹ ਨਿਯਮ ਹੈ ਕਿ ਇਕ ਵਚਨ ਦੀ ਬਿਹਾਰੀ ਬਹੁਵਚਨ ਵਿਚ ਵੀ ਬਿਹਾਰੀ ਹੀ ਰਹਿੰਦੀ ਹੈ ਜਿਵੇਂ ਘੋੜੀਆਂ, ਬਕਰੀਆਂ ਆਦਿ ਲਿਖਣਾ ਠੀਕ ਹੈ ।

ਇਕ ਹੋਰ ਭੁਲੇਖਾ ਕਨੌੜੇ ਦੀ ਵਰਤੋਂ ਦਾ ਹੈ । ਕਈ ਕਨੌੜਾ ਵਰਤਦੇ ਹਨ ਤੇ ਕਈ 'ਆਉ' ਵਰਤਦੇ ਹਨ ਜਿਵੇਂ 'ਆਉਣਾ' ਤੇ 'ਔਣਾ', 'ਕੌਣ' ਤੇ 'ਕਉਣ'। ਇਸ ਬਾਰੇ ਇਹ ਨੇਮ ਹੈ ਕਿ ਕਿਰਿਆ ਸ਼ਬਦਾਂ ਵਿਚ 'ਆਉ' ਦੀ ਵਰਤੋਂ ਠੀਕ ਹੈ ਜਿਵੇਂ 'ਆਉਣਾ', 'ਖਿਡਾਉਣਾ', 'ਮਨਾਉਣਾ' ਆਦਿ । ਦੂਜੇ ਸ਼ਬਦਾਂ ਵਿਚ ਕਨੌੜੇ ਦੀ ਵਰਤੋਂ ਠੀਕ ਹੈ ਜਿਵੇਂ ਕੌਣ, ਨੌਕਰ, ਚੌਕੀ, ਚੌਬਾ ਆਦਿਕ ।

ਉਪਰੋਕਤ ਨਿਯਮਾਂ ਦੀ ਪਾਲਨਾ ਨਾਲ ਅੱਖਰ-ਜੋੜਾਂ ਦੇ ਕੁਝ ਭੁਲੇਖੇ ਤਾਂ ਦੂਰ ਹੋ ਜਾਂਦੇ ਹਨ ਪਰ ਅਜੇ ਵੀ ਬਹੁਤ ਸਾਰੇ ਭੁਲੇਖੇ ਐਸੇ ਹਨ ਜਿਨ੍ਹਾਂ ਬਾਰੇ ਕੋਈ ਨਿਯਮ ਨਹੀਂ ਬਣਾਏ ਗਏ । ਹੇਠਾਂ ਅਜਿਹੇ ਭੁਲੇਖਿਆਂ ਬਾਰੇ ਵਿਚਾਰ ਕੀਤੀ ਜਾਂਦੀ ਹੈ ।

ਪੰਜਾਬੀ ਵਿਚ ਪੈਰੀਂ ਅੱਖਰਾਂ ਸੰਬੰਧੀ ਅਜ ਬਹੁਤ ਭੁਲੇਖੇ ਹਨ । ਆਮ ਕਰਕੇ ਪੰਜਾਬੀ ਵਿਚ 'ਰ', 'ਹ' ਤੇ 'ਵ' ਪੈਰੀਂ ਲਗਾਏ ਜਾਂਦੇ ਹਨ । ਪਰੰਤੂ ਇਨ੍ਹਾਂ ਦੀ ਵਰਤੋਂ ਬਾਰੇ ਕੋਈ ਨਿਯਮ ਨਹੀਂ । ਕੋਈ 'ਪ੍ਰਗਟ' ਲਿਖਦਾ ਹੈ ਤੇ ਕੋਈ 'ਪਰਗਟ', ਕੋਈ 'ਪ੍ਰਧਾਨ' ਲਿਖਦਾ ਤੇ ਕੋਈ 'ਪਰਧਾਨ', ਕੋਈ 'ਪ੍ਰਕਾਸ਼' ਲਿਖਦਾ ਹੈ ਤੇ ਕੋਈ 'ਪਰਕਾਸ਼'। ਸੰਸਕ੍ਰਿਤ ਪੜ੍ਹੇ ਹੋਏ ਤਾਂ ਇਹ ਸੁਝਾਉ ਦਿੰਦੇ ਹਨ ਕਿ ਜਿਹੜੇ ਸ਼ਬਦਾਂ ਵਿਚ ਸੰਸਕ੍ਰਿਤ ਵਿਚ 'ਰ' ਪੈਰੀਂ ਆਉਂਦਾ ਹੈ, ਉਨ੍ਹਾਂ ਵਿਚ ਪੰਜਾਬੀ ਵਿਚ ਵੀ ਪੈਰੀਂ ਹੀ ਪਾਇਆ ਜਾਵੇ ਤਾਂ ਹੀ ਸ਼ੁਧਤਾ ਆ ਸਕਦੀ ਹੈ । ਪਰੰਤੂ ਅਸੀਂ ਪੰਜਾਬੀ ਨੂੰ ਸੰਸਕ੍ਰਿਤ ਨਹੀਂ ਬਣਾਉਣਾ ਪੰਜਾਬੀ ਹੀ ਰਖਣਾ ਹੈ । ਉਪਰੋਕਤ ਸੁਝਾ ਦੇ ਅਨੁਸਾਰ ਤਾਂ 'ਸੁਰਿੰਦਰ' ਨੂੰ 'ਸੁਰੇਂਦ੍ਰ' ਲਿਖਣਾ ਠੀਕ ਹੈ । ਪਰ ਪੰਜਾਬੀ ਵਿਚ 'ਸੁਰਿੰਦਰ' ਠੀਕ ਹੈ ਤੇ ਇਹ ਪੰਜਾਬੀ ਉਚਾਰਣ ਦੇ ਅਨੁਕੂਲ ਹੈ, ਇਸ ਵਿਚ ਕੋਈ ਵੀ ਭੁਲੇਖਾ ਨਹੀਂ । ਕੁਝ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ 'ਰ' ਤੋਂ ਪਹਿਲੇ ਅੱਖਰ ਦਾ ਉਚਾਰਣ ਅੱਧਾ ਹੁੰਦਾ ਹੈ ਜਿਵੇਂ 'ਪ੍ਰੀਤਮ' ਵਿਚ । ਇਥੇ 'ਰ' ਪੈਰ ਵਿਚ ਪਾਉਣਾ ਯੋਗ ਹੈ । ਕੁਝ ਲੋਕਾਂ ਦਾ ਖਿਆਲ ਹੈ ਕਿ ਇਸ ਤਰ੍ਹਾਂ ਕੁਝ ਸ਼ਬਦਾਂ ਵਿਚ 'ਰ' ਪੈਰੀਂ ਪਾਉਣ ਨਾਲ ਇਕਸਾਰਤਾ ਨਹੀਂ ਰਹਿੰਦੀ । ਇਸ ਲਈ 'ਰ' ਦੀ ਪੈਰੀਂ ਵਰਤੋਂ ਹੋਣੀ ਹੀ ਨਹੀਂ ਚਾਹੀਦੀ । ਪਰ ਇਸ ਤਰ੍ਹਾਂ ਸ਼ਬਦਾਂ ਦੇ ਅਰਥਾਂ ਵਿਚ ਫ਼ਰਕ ਪੈ ਜਾਵੇਗਾ ਜਿਵੇਂ 'ਪ੍ਰਦੇਸ' ਦਾ ਭਾਵ ਹੈ 'ਪ੍ਰਾਂਤ' ਤੇ 'ਪਰਦੇਸ' ਦਾ ਭਾਵ ਹੈ ਦੂਜਾ ਦੇਸ਼ । 'ਰ' ਦੀ ਇਸ ਵਰਤੋਂ ਬਾਰੇ ਕਿਸੇ ਇਕ ਵਿਅਕਤੀ ਦੇ ਦਿਤੇ ਹੋਏ ਵਿਚਾਰਾਂ ਨਾਲ ਸਾਰੇ ਕਦੀ ਵੀ ਸਹਿਮਤ ਨਹੀਂ ਹੋ ਸਕਦੇ । ਇਸ ਲਈ ਕੋਈ ਸਾਂਝੀ ਕਮੇਟੀ ਹੀ ਅਜਿਹੇ ਸ਼ਬਦਾਂ ਦੀ ਸੂਚੀ ਤਿਆਰ ਕਰੇ ਜਿਨ੍ਹਾਂ ਵਿਚ 'ਰ' ਦੀ ਪੈਰੀਂ ਵਰਤੋਂ ਠੀਕ ਹੈ ।

'ਰ' ਦੀ ਵਰਤੋਂ ਵਾਂਗ ਹੀ 'ਵ' ਦੀ ਵਰਤੋਂ ਵੀ ਭੁਲੇਖਾ ਪਾਊ ਹੈ । ਹਿੰਦੀ ਸੰਸਕ੍ਰਿਤ ਵਿਚ ਜੋ 'ਵ' ਤੋਂ ਪਹਿਲੇ ਅੱਖਰ ਦੀ ਆਵਾਜ਼ ਅੱਧੀ ਹੋਵੇ ਤਾਂ ਪੰਜਾਬੀ ਵਿਚ ਉਹ 'ਉਆ' ਦੇ ਵਿਚ ਬਦਲ ਜਾਂਦਾ ਹੈ ਜਿਵੇਂ 'ਸ੍ਵਾਦ' ਨੂੰ ਪੰਜਾਬੀ ਵਿਚ 'ਸੁਆਦ' ਲਿਖਿਆ ਜਾਵੇਗਾ । ਪਰ ਕਈ ਇਸਨੂੰ ਸਵਾਦ ਲਿਖਦੇ ਹਨ ਤੇ ਕਈ ਸੁਾਦ । ਇਸੇ ਤਰ੍ਹਾਂ 'ਸੁਆਲ', 'ਸਵਾਲ', 'ਜੁਆਬ', 'ਜਵਾਬ', 'ਸੁਆਮੀ', 'ਸਵਾਮੀ', 'ਸ੍ਵਾਮੀ' ਆਦਿ ਸ਼ਬਦਾਂ ਬਾਰੇ ਭੁਲੇਖਾ ਹੈ । ਇਸ ਬਾਰੇ ਇਹ ਨਿਯਮ ਅਪਨਾਇਆ ਜਾ ਸਕਦਾ ਹੈ ਕਿ ਜਿਥੇ 'ਵ' ਤੋਂ ਪਹਿਲੇ ਅੱਖਰ ਦੀ ਆਵਾਜ਼ ਅੱਧੀ ਹੋਵੇ ਉਥੇ 'ਵ' ਨੂੰ 'ਉਆ' ਵਿਚ ਬਦਲ ਲਿਆ ਜਾਵੇ ।

ਇਕ ਹੋਰ ਭੁਲੇਖਾ ਪਿਛੇਤਰ 'ਕ' ਦੀ ਵਰਤੋਂ ਬਾਰੇ ਹੈ । ਇਸ 'ਕ' ਦੀ ਦੋ ਕੰਮਾਂ ਲਈ ਵਰਤੋਂ ਹੁੰਦੀ ਹੈ ਇਕ ਤਾਂ ਏਜੰਟ ਨਾਂਵ (Agent Noun) ਬਣਾਉਣ ਲਈ ਜਿਵੇਂ 'ਸੰਪਾਦਕ', ਅਨੁਵਾਦਕ ਅਤੇ ਦੂਜੇ ਵਿਸ਼ੇਸ਼ਣ ਬਣਾਉਣ ਲਈ ਜਿਵੇਂ 'ਆਰਥਿਕ', ਧਾਰਮਿਕ, 'ਰਾਜਨੀਤਕ' । ਪਰੰਤੂ ਇਨ੍ਹਾਂ ਸ਼ਬਦਾਂ ਵਿਚ ਕੋਈ ਸਿਹਾਰੀ ਦੀ ਵਰਤੋਂ ਕਰਦਾ ਹੈ ਤੇ ਕੋਈ ਨਹੀਂ ਕਰਦਾ । ਇਸ ਬਾਰੇ ਇਹ ਨਿਯਮ ਬਣਾਇਆ ਜਾ ਸਕਦਾ ਹੈ ਕਿ ਜਿਥੇ ਤਾਂ ਕੇਵਲ 'ਕ' ਹੀ ਲਗਾਉਣਾ ਹੈ, ਸ਼ਬਦ ਵਿਚ ਹੋਰ ਕੋਈ ਤਬਦੀਲੀ ਨਹੀਂ ਕੀਤੀ ਜਾਂਦੀ, ਉਥੇ ਤਾਂ ਸਿਹਾਰੀ ਦੀ ਵਰਤੋਂ ਕੀਤੀ ਜਾਵੇ ਜਿਵੇਂ; 'ਸਮਾਜਕ', 'ਸੰਪਾਦਕ', 'ਅਨੁਵਾਦਕ' ਵਿਚ ਸਿਹਾਰੀ ਦੀ ਵਰਤੋਂ ਨਾ ਕੀਤੀ ਜਾਵੇ । ਜਿਨ੍ਹਾਂ ਸ਼ਬਦਾਂ ਵਿਚ ਵਿਸ਼ੇਸ਼ਣ ਬਣਾਉਣ ਲਗਿਆਂ ਕੰਨਾ ਵਧਾਇਆ ਜਾਂਦਾ ਹੈ,

ਉਨ੍ਹਾਂ ਵਿਚ ਸਿਹਾਰੀ ਦੀ ਵਰਤੋਂ ਵੀ ਕੀਤੀ ਜਾਵੇ ਜਿਵੇਂ 'ਸਮਾਜਿਕ', 'ਧਾਰਮਿਕ', 'ਆਰਥਿਕ' ਵਿਚ ਸਿਹਾਰੀ ਦੀ ਵਰਤੋਂ ਹੋਣਾ ਹੈ।

ਕਿਰਿਆ ਸ਼ਬਦਾਂ ਵਿਚ 'ਣ' ਤੇ 'ਨ' ਦੀ ਵਰਤੋਂ ਬਾਰੇ ਨਿਯਮ ਦੱਸੇ ਜਾ ਚੁਕੇ ਹਨ। ਪਰ ਕਿਰਿਆ ਸ਼ਬਦਾਂ ਤੋਂ ਬਿਨਾਂ ਦੂਜੇ ਸ਼ਬਦਾਂ ਵਿਚ 'ਣ' ਤੇ 'ਨ' ਦੀ ਵਰਤੋਂ ਬਾਰੇ ਅਜੇ ਭੁਲੇਖੇ ਹਨ। ਕੋਈ 'ਪੂਰਣ' ਲਿਖਦਾ ਹੈ ਤੇ ਕੋਈ 'ਪੂਰਨ', ਕੋਈ 'ਉਦਾਹਰਣ' ਲਿਖਦਾ ਹੈ ਤੇ ਕੋਈ 'ਉਦਾਹਰਨ', ਕੋਈ 'ਕਾਰਣ' ਲਿਖਦਾ ਹੈ ਤੇ ਕੋਈ 'ਕਾਰਨ'। ਇਸਦੀ ਗਲਤ ਵਰਤੋਂ ਇਸ ਲਈ ਕੀਤੀ ਜਾਂਦੀ ਹੈ ਕਿਉਂਕਿ 'ਣ' ਤੇ 'ਨ' ਦੇ ਉਚਾਰਣ ਵਿਚ ਫਰਕ ਬਹੁਤ ਘੱਟ ਹੈ। ਇਸ ਸਮੱਸਿਆ ਨੂੰ ਸੁਲਝਾਉਣ ਲਈ ਹਿੰਦੀ ਜਾਗ੍ਰਿਤੀ ਦੇ ਸੰਪਾਦਕ ਸ੍ਰੀ ਪਰਸ਼ੋਤਮ ਕੁਮਾਰ ਨੇ ਇਹ ਸੁਝਾਉ ਦਿਤਾ ਸੀ ਕਿ ਪੰਜਾਬੀ ਵਿਚ 'ਨ' ਤੇ 'ਣ' ਦੀ ਵਰਤੋਂ ਸੰਸਕ੍ਰਿਤ ਵਾਂਗ ਕੀਤੀ ਜਾਵੇ। ਪਰ ਇਸ ਤਰ੍ਹਾਂ ਕਰਨ ਨਾਲ ਸਾਡੀ ਭਾਸ਼ਾ ਦਾ ਮੂੰਹ ਮੁਹਾਂਦਰਾ ਹੀ ਬਦਲ ਜਾਵੇਗਾ ਤੇ ਨਾਲੇ ਪੰਜਾਬੀ ਦਾ ਉਚਾਰਣ ਹਿੰਦੀ ਸੰਸਕ੍ਰਿਤ ਨਾਲੋਂ ਵਖਰਾ ਹੈ। ਹਿੰਦੀ ਵਿਚ ਪ੍ਰਧਾਨ ਆਵਾਜ਼ 'ਨ' ਦੀ ਹੈ ਪਰ ਪੰਜਾਬੀ ਵਿਚ 'ਣ' ਦੀ। ਹਿੰਦੀ ਵਿਚ 'ਪਾਨੀ' ਲਿਖਿਆ ਜਾਵੇਗਾ ਤੇ ਪੰਜਾਬੀ ਵਿਚ 'ਪਾਣੀ'। ਅਸੀਂ 'ਪਾਣੀ' ਨੂੰ 'ਪਾਨੀ' ਲਿਖਕੇ ਹੋਰ ਨਵੇਂ ਭੁਲੇਖੇ ਨਹੀਂ ਸਹੇੜਨਾ ਚਾਹੁੰਦੇ। 'ਨ' ਦੀ ਵਰਤੋਂ ਬਾਰੇ ਕੋਈ ਨੇਮ ਵੀ ਨਹੀਂ ਬਣਾਏ ਜਾ ਸਕਦੇ। ਹਿੰਦੀ ਵਿਚ 'ਪਾਨੀ' ਵਿਚ 'ਨ' ਕਿਸੇ ਨਿਯਮ ਅਨੁਸਾਰ ਨਹੀਂ ਲਾਇਆ ਜਾਂਦਾ ਤੇ ਨਾ ਹੀ ਅੰਗਰੇਜ਼ੀ ਵਿਚ C, K, Q, ਦੀ ਵਰਤੋਂ ਬਾਰੇ ਕੋਈ ਨੇਮ ਹੈ। ਭਾਸ਼ਾ ਸ਼ਾਸਤਰੀ ਜਿਸ ਅੱਖਰ-ਜੋੜ ਨੂੰ ਠੀਕ ਮੰਨ ਲੈਣ ਉਹ ਹੀ ਪ੍ਰਚਲਿਤ ਕੀਤੇ ਜਾ ਸਕਦੇ ਹਨ।

ਸੰਸਕ੍ਰਿਤ ਦੇ 'ਯ' ਸੰਬੰਧੀ ਥੋੜ੍ਹੇ ਸਮੇਂ ਤੋਂ ਇਕ ਹੋਰ ਭੁਲੇਖਾ ਵਿਦਵਾਨਾਂ ਨੇ ਪਾ ਦਿਤਾ ਹੈ, ਉਹ ਇਹ ਕਿ ਸੰਸਕ੍ਰਿਤ ਦੇ 'ਗਯਾ' ਨੂੰ 'ਗਇਆ' ਲਿਖਿਆ ਜਾਵੇ। ਉਹ ਆਪਣੇ ਵਿਚਾਰ ਦੀ ਪੁਸ਼ਟੀ ਲਈ ਇਹ ਦਲੀਲ ਵੀ ਦਿੰਦੇ ਹਨ ਕਿ ਜੇ ਅਸੀਂ 'ਗਯਾ' ਲਿਖਦੇ ਹਾਂ ਤਾਂ ਇਸਦਾ ਬਹੁਵਚਨ 'ਗਿਯੇ' ਹੋਣਾ ਚਾਹੀਦਾ ਹੈ। ਬਹੁਵਚਨ 'ਗਏ' ਦੇ ਅਨੁਸਾਰ ਇਕ ਵਚਨ 'ਗਇਆ' ਠੀਕ ਹੈ ਤੇ ਹੋਰ ਸ਼ਬਦਾਂ ਵਿਚ ਵੀ ਅਸੀਂ ਸੰਸਕ੍ਰਿਤ 'ਯ' ਦੀ ਥਾਂ 'ਇ' ਦੀ ਵਰਤੋਂ ਨਹੀਂ ਕਰਦੇ ਜਿਵੇਂ 'ਅਭ੍ਯਾਸ' ਨੂੰ 'ਅਭਿਆਸ' ਲਿਖਦੇ ਹਾਂ 'ਅਭਿਇਆਸ ਨਹੀਂ'।

ਪੰਜਾਬੀ ਦੀ ਲਿਖਤ ਵਿਚ ਸ਼ੁਧਤਾ ਲਿਆਉਣ ਲਈ ਹਲੰਤ ਚਿੰਨ੍ਹਾਂ ਦੀ ਜਾਂ ਅੱਧੇ ਅੱਖਰਾਂ ਦੀ ਵਰਤੋਂ ਕਰਨੀ ਚਾਹੀਦੀ ਹੈ। ਹੁਣ ਜਦੋਂ ਕਿ ਪੰਜਾਬੀ ਵਿਚ ਦੂਜੀਆਂ ਭਾਸ਼ਾਵਾਂ ਦੇ ਸ਼ਬਦ ਧੜਾ ਧੜ ਪ੍ਰਵੇਸ਼ ਕਰ ਰਹੇ ਹਨ ਤਾਂ ਇਸਦੀ ਲੋੜ ਹੋਰ ਵੀ ਅਨੁਭਵ ਕੀਤੀ ਜਾ ਰਹੀ ਹੈ। ਸੰਸਕ੍ਰਿਤ ਦੇ 'ਸ੍ਪਸ਼੍ਟ' ਨੂੰ ਪੰਜਾਬੀ ਵਿਚ 'ਸਪਸ਼ਟ' ਲਿਖਿਆ ਜਾਂਦਾ ਹੈ। ਪੰਜਾਬੀ ਵਿਚ ਲਿਖੇ ਹੋਏ 'ਸਪਸ਼ਟ' ਦੇ ਚਾਰੇ ਅੱਖਰ ਪੂਰੇ ਹਨ ਤੇ ਇਸ ਲਈ ਇਸਦਾ ਠੀਕ ਉਚਾਰਣ 'sapashata' ਬਣਦਾ ਹੈ ਜਿਹੜਾ ਕਿ ਠੀਕ ਨਹੀਂ। ਇਸੇ ਤਰ੍ਹਾਂ ਅੰਗਰੇਜ਼ੀ ਦੇ ਸ਼ਬਦਾਂ ਨੂੰ ਵੀ ਹਲੰਤ ਚਿੰਨ੍ਹਾਂ ਤੋਂ ਬਿਨਾਂ ਪੰਜਾਬੀ ਵਿਚ ਸ਼ੁਧ ਨਹੀਂ ਲਿਖਿਆ ਜਾ ਸਕਦਾ। ਜਿਵੇਂ 'clerk' ਵਿਚ ਚਾਰ ਅੱਖਰ ਵਿਅੰਜਨ ਹਨ ਜਿਨ੍ਹਾਂ ਵਿਚ ਤਿੰਨ c, r, k, ਸੁਰ ਰਹਿਤ ਹਨ ਤੇ 'l' ਦੇ ਨਾਲ ਸੁਰ ਹੈ। ਪੰਜਾਬੀ ਵਿਚ ਅਸੀਂ ਇਸ ਨੂੰ 'ਕਲਰਕ' ਲਿਖਦੇ ਹਾਂ ਤੇ ਇਸਦਾ ਉਚਾਰਣ ਬਣਦਾ ਹੈ calaraka। ਅੰਗਰੇਜ਼ੀ ਵਿਚ ਜਿਸ ਅੱਖਰ ਦੇ ਨਾਲ ਸੁਰ ਹੋਵੇ ਉਸ ਨੂੰ ਪੰਜਾਬੀ ਵਿਚ ਪੂਰਾ ਲਿਖਿਆ ਜਾਵੇ ਤੇ ਜਿਹੜਾ ਅੱਖਰ ਸੁਰ ਰਹਿਤ ਹੋਵੇ ਉਸ ਨੂੰ ਹਲੰਤ ਕੀਤਾ ਜਾਵੇ ਤਾਂ ਅੰਗਰੇਜ਼ੀ ਨੂੰ ਪੰਜਾਬੀ ਵਿਚ ਸ਼ੁਧ ਲਿਖਿਆ ਜਾ ਸਕਦਾ ਹੈ। clerk ਦਾ ਸ਼ੁਧ ਰੂਪ ਹੋਵੇਗਾ ਕ੍ਲਰ੍ਕ੍।

ਕੁਝ ਕੁ ਛੋਟੇ ਮੋਟੇ ਭੁਲੇਖੇ ਹੋਰ ਹਨ ਜਿਵੇਂ ਸਿਹਾਰੀ ਤੇ ਬਿਹਾਰੀ ਦੀ ਵਰਤੋਂ ਬਾਰੇ। ਕੋਈ 'ਨਿਯਮ' ਲਿਖਦਾ ਹੈ ਤੇ ਕੋਈ 'ਨੀਯਮ', ਕੋਈ 'ਪਰੀਭਾਸ਼ਾ' ਲਿਖਦਾ ਹੈ ਤੇ ਕੋਈ 'ਪਰਿਭਾਸ਼ਾ'। ਇਸੇ ਤਰ੍ਹਾਂ ਕੋਈ 'ਅਵੱਸ਼ਕ' ਲਿਖਦਾ ਹੈ ਤੇ ਕੋਈ 'ਆਵੱਸ਼ਕ', ਕੋਈ 'ਇਨ੍ਹਾਂ' ਲਿਖਦਾ ਹੈ ਤੇ ਕੋਈ 'ਇਹਨਾਂ'। ਇਨ੍ਹਾਂ ਸ਼ਬਦਾਂ ਦੇ ਅੱਖਰ-ਜੋੜਾਂ ਸਬੰਧੀ ਵੀ ਕੋਈ ਨਿਰਣੇ ਕਰਨੇ ਚਾਹੀਦੇ ਹਨ।

ਇਸ ਲੇਖ ਵਿਚ ਪੰਜਾਬੀ ਅੱਖਰ-ਜੋੜਾਂ ਸੰਬੰਧੀ ਮੈਂ ਜੋ ਸੁਝਾਉ ਦਿਤੇ ਹਨ ਇਹ ਜ਼ਰੂਰੀ ਨਹੀਂ ਕਿ ਸਾਰੇ ਇਨ੍ਹਾਂ ਨਾਲ ਸਹਿਮਤ ਹੋਣ। ਮੇਰਾ ਭਾਵ ਤਾਂ ਪੰਜਾਬੀ ਅੱਖਰ-ਜੋੜਾਂ ਸਬੰਧੀ ਭੁਲੇਖਿਆਂ ਨੂੰ ਵਿਦਵਾਨਾਂ ਦੇ ਪੇਸ਼ ਕਰਨਾ ਸੀ। ਇਸ ਸਮੱਸਿਆ ਨੂੰ ਕੋਈ ਇਕੱਲਾ ਦੁਕੱਲਾ ਨਹੀਂ ਸੁਲਝਾ ਸਕਦਾ, ਇਹ ਕੰਮ ਤਾਂ ਸੰਸਥਾਵਾਂ ਦਾ ਹੈ। ਨਿਯਮ ਬਣਾਉਣ ਨਾਲ ਜਾਂ 'ਜਿਵੇਂ ਬੋਲੋ ਤਿਵੇਂ ਲਿਖੋ' ਦੇ ਅਸੂਲ ਨੂੰ ਅਪਨਾਉਣ ਨਾਲ ਅੱਖਰ-ਜੋੜਾਂ ਵਿਚ ਇਕਸਾਰਤਾ ਨਹੀਂ ਆ ਸਕਦੀ। ਪੰਜਾਬੀ ਸਾਹਿਤ ਅਕਾਡਮੀ, ਭਾਸ਼ਾ ਵਿਭਾਗ ਪੰਜਾਬ, ਪੰਜਾਬ ਯੂਨੀਵਰਸਿਟੀ ਤੇ ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਚਾਹੀਦਾ ਹੈ ਕਿ ਉਹ ਇਕ

ਸਾਂਝੀ ਅੱਖਰ-ਜੋੜ ਕਮੇਟੀ ਬਣਾਉਣ। ਇਹ ਕਮੇਟੀ ਭੁਲੇਖੇ ਵਾਲੇ ਸ਼ਬਦਾਂ ਨੂੰ ਅੰਤਿਮ ਰੂਪ ਦੇਵੇ ਤੇ ਪੰਜਾਬੀ ਅੱਖਰ-ਜੋੜ ਕੋਸ਼ ਤਿਆਰ ਕੀਤਾ ਜਾਵੇ। ਇਹ ਕੋਸ਼ ਸਾਰੇ ਸਕੂਲਾਂ ਤੇ ਕਾਲਿਜਾਂ ਵਿਚ ਰੱਖਿਆ ਜਾਵੇ ਤੇ ਅਧਿਆਪਕਾਂ ਨੂੰ ਇਸ ਦਾ ਅਨੁਕਰਣ ਕਰਨ ਦੀਆਂ ਖ਼ਾਸ ਹਦਾਇਤਾਂ ਦਿਤੀਆਂ ਜਾਣ। ਤਾਂ ਹੀ ਅੱਖਰ-ਜੋੜਾਂ ਵਿਚ ਇਕਸਾਰਤਾ ਆ ਸਕਦੀ ਹੈ। ਭਾਸ਼ਾ ਵਿਭਾਗ, ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣਾ ਤੇ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿੱਤ ਤੇ ਪੰਜਾਬੀ ਭਾਸ਼ਾ ਦੀ ਨਿਗਰ ਸੇਵਾ ਕਰ ਰਹੇ ਹਨ ਤੇ ਇਸ ਲਈ ਇਹ ਸੰਸਥਾਵਾਂ ਪਰਸੰਸਾ ਦੀਆਂ ਹੱਕਦਾਰ ਹਨ। ਇਨ੍ਹਾਂ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਅੱਖਰ-ਜੋੜਾਂ ਵੱਲ ਸਭ ਤੋਂ ਵਧੇਰੇ ਧਿਆਨ ਦੇਣ। ਇਹ ਕੰਮ ਛੇਤੀ ਤੋਂ ਛੇਤੀ ਕਰਨ ਵਾਲਾ ਹੈ।




## ਹਿੰਦੀ ਵਿਭਾਗ, ਪੰਜਾਬ ਦੇ ਪ੍ਰਮੁਖ ਪੱਤ੍ਰ

# ਸਪਤ ਸਿੰਧੂ

ਦਾ

ਜਨਵਰੀ, ੧੯੬੧ ਦਾ ਪਰਚਾ 'ਉਪੇਂਦ੍ਰ ਅੰਕ' ਦੇ ਰੂਪ ਵਿਚ ਨਿਕਲ ਰਿਹਾ ਹੈ। ਇਸ ਅੰਕ ਵਿਚ ਪੰਜਾਬ ਦੇ ਬਹੁਮੁਖੀ ਹਿੰਦੀ ਸਾਹਿਤਕਾਰ ਸ੍ਰੀ ਉਪੇਂਦਰ ਨਾਥ 'ਅਸ਼ਕ' ਦੀਆਂ ਸਾਹਿਤਕ ਘਾਲਨਾ ਬਾਰੇ ਪ੍ਰਸਿਧ ਸਮੀਖਿਆਕਾਰਾਂ ਦੇ ਖੋਜ ਭਰੇ ਲੇਖ ਦਿਤੇ ਜਾ ਰਹੇ ਹਨ।

ਇਹ ਅੰਕ ਹਿੰਦੀ ਅਤੇ ਪੰਜਾਬੀ ਦੇ ਵਿਦਵਾਨਾਂ ਅਤੇ ਉਚ ਸ਼੍ਰੇਣੀਆਂ ਦੇ ਵਿਦਿਆਰਥੀਆਂ ਲਈ ਇਕ ਬਹੁ ਮੁੱਲੀ ਸੁਗਾਤ ਹੋਵੇਗਾ।

ਆਪਣੀਆਂ ਕਾਪੀਆਂ ਹੁਣੇ ਤੋਂ ਹੀ ਸੁਰਖਿਅਤ ਕਰਵਾ ਲਵੋ। ਏਜੰਟ ਸਾਹਿਬਾਨ ਵੀ ਨੋਟ ਕਰ ਲੈਣ ਤੇ ੩੦ ਦਸੰਬਰ ੧੯੬੦ ਤਕ ਆਪਣੀ ਮੰਗ ਭੇਜਣ ਦੀ ਖੇਚਲ ਕਰਨ। ਇਸ ਸਬੰਧ ਵਿਚ ਵਧੇਰੀ ਜਾਣਕਾਰੀ ਲਈ ਸੰਪਾਦਕ, ਸਪਤ ਸਿੰਧੂ ਹਿੰਦੀ ਵਿਭਾਗ, ਪੰਜਾਬ, ਪਟਿਆਲਾ ਨਾਲ ਲਿਖਾ ਪੜ੍ਹੀ ਕਰੋ।

ਸੰਪਾਦਕ

(ਬਾਰਾਂਮਾਹ ਤੇ ਦੋਹਿੜੇ)

# ਕਵੀ ਹਦਾਇਤੁੱਲਾ

ਕਿਰਪਾਲ ਸਿੰਘ ਢੁਡੀਕੇ

ਕਵੀ ਹਦਾਇਤੁੱਲਾ ਲਾਹੌਰ ਦਾ ਰਹਿਣ ਵਾਲਾ ਸੀ। ਹਦਾਇਤੁੱਲਾ ਦਰਜ਼ੀ ਦਾ ਕੰਮ ਕਰਦਾ ਹੁੰਦਾ ਸੀ। ਕਵੀ ਹਦਾਇਤੁੱਲਾ ਚਾਬਕ ਸਵਾਰਾਂ ਵਾਲੇ ਮਹਲੇ ਰਹਿੰਦਾ ਹੁੰਦਾ ਸੀ।

"ਇਕ ਸ਼ਹਿਰ ਲਾਹੌਰ ਪੰਜਾਬ ਅੰਦਰ,
ਜਿਥੇ ਨੂਰ ਹਮੇਸ਼ਾਂ ਬਰਸਦਾ ਜੇ।
ਕੰਮ ਦਰਜ਼ੀ ਦਾ ਕਰੇ ਹਦਾਇਤੁੱਲਾ,
ਤਾਲੋ ਚਾਬਕ ਸਵਾਰਾਂ ਦੇ ਵੱਸਦਾ ਜੇ।"

ਪਿਆਰਾਂ ਦੀਆਂ ਸ਼ਾਰਥਿਕ ਕੀਮਤਾਂ ਵਿਚ ਉਹ ਉਪਖਨਾਂ ਦੇ ਖੰੜਿਆਂ ਵਿਚ ਵਿਗਸਦਾ ਹੋਵੇਗਾ; ਪਰ ਜਦੋਂ ਬੇਵਫ਼ਾਈਆਂ ਦੀਆਂ ਔੜਾਂ ਨਾਲ ਉਸਦਾ ਰੂਪਾਵਲ ਜੀਵਨ ਖੇਤਰ ਬੰਜਰ ਬੰਜਰ ਹੋਕੇ ਰਹਿ ਗਿਆ ਤਾਂ ਉਹ ਇਸ਼ਕ ਦੀਆਂ ਪੀੜਾਂ ਨਾਲ ਕੁਰਲਾ ਉਠਿਆ:—

"ਹੋਦਰਦ ਨੂੰ ਵੀ ਹੋਵੇ ਦਰਦ ਪੈਦਾ,
ਸ਼ਿਅਰ ਸੁਣੇ ਜੇ ਨਾਲ ਧਿਆਨ ਮੇਰਾ।
ਮੈਂ ਵੀ ਇਸ਼ਕ ਦੀ ਅੱਗ ਦੇ ਵਿਚ ਸੜਿਆ,
ਖਾਲੀ ਨਹੀਂ ਆਹ-ਫ਼ਰਮਾਨ ਮੇਰਾ।
ਜਿਹੜਾ ਸਰਦ ਸਰੀਰ ਸੀ ਤੀਰ ਵਾਂਗੂ,
ਕੀਤਾ ਇਸ਼ਕ ਨੇ ਵਾਂਗ ਕਮਾਨ ਮੇਰਾ।
ਚੁਗੇ ਫੁੱਲ ਦਿਮਾਗ਼ ਜਹਾਨ ਵਿਚੋਂ,
ਭਰਿਆ ਕੰਡਿਆਂ ਨਾਲ ਦਾਮਾਨ ਮੇਰਾ।"

ਤੇ ਹੌਲੀ ਹੌਲੀ ਉਸਨੇ ਇਹਨਾਂ ਬੇਵਫ਼ਾਈਆਂ ਦੇ ਸ਼ਿਕਵਿਆਂ ਦੀ ਮੁਹਾਰਾਂ ਪ੍ਰਮਾਤਮਾਂ ਵਲ ਮੋੜ ਲਈਆਂ। ਹੁਣ ਤੋਂ ਉਹ ਆਪਣੀ ਮਹਿਬੂਬਾ ਦੇ ਦੀਦਾਰ ਦੀ ਥਾਂ, ਮਦੀਨੇ ਦੇ ਦਰਸ਼ਨਾਂ ਨੂੰ ਤਾਂਘਣ ਲੱਗ ਪਿਆ:—

"ਖੁਦਾਵੰਦ ਦਿਖਾ ਕਿਵੇਂ ਮਦੀਨਾ,
ਅਜਬ ਹੈ ਬਹਿਰ ਦਿਲ ਜੁਏ ਮਦੀਨਾ।
ਮੇਰਾ ਦਿਲ ਲੋਚਦਾ ਸੂਏ ਮਦੀਨਾ,
ਸਬਾ ਲਿਆਵੀਂ ਕਦੇ ਬੂਏ ਮਦੀਨਾ।"

ਜਾਂ

"ਹਦਾਇਤ ਕਰ ਰਹਿਆ ਦਿਨ ਰਾਤ ਜ਼ਾਰੀ,
ਹੈ ਰੌਜ਼ਾ ਵੇਖਣੇ ਦਾ ਸ਼ੌਕ ਭਾਰੀ।"

ਮੇਰੇ ਖ਼ਿਆਲ ਵਿਚ 'ਰੌਜ਼ਾ ਵੇਖਣੇ ਦਾ ਸ਼ੌਕ', ਮਦੀਨਾ ਵੇਖਣੇ ਦਾ ਸ਼ੌਕ ਹੀ ਹੈ। ਤਾਜਮਹੱਲ ਦਾ ਵੀ ਇਹ ਸ਼ੌਕ ਹੋ ਸਕਦਾ ਹੈ। ਪਰ ਹਦਾਇਤੁੱਲਾ ਦੀ 'ਸੁਖਨ ਗੁਫ਼ਤਨ ਵ ਸ਼ਕਰ ਸ਼ਾਨ ਸ਼ਫ਼ਤਨ ਅਸਤ' ਦੇ ਸਿਰਲੇਖ ਹੇਠ ਲਿਖੀ ਕਵਿਤਾ ਤੋਂ ਸਾਫ਼ 'ਮਦੀਨੇ' ਦਾ ਸ਼ੌਕ ਹੀ ਜਾਪਦਾ ਹੈ।

ਹਦਾਇਤੁੱਲਾ ਦੇ ਉਸਤਾਦ ਦਾ ਨਾਂ 'ਸੱਜਣ' ਸੀ। ਉਹ ਬੜਾ ਕਾਮਲ ਫ਼ਕੀਰ ਬੰਦਗੀ ਵਿਚ ਪੂਰਾ, ਵਲੀ ਉਮਰ ਦਾ ਤੇ ਨੂਰ ਭਰੇ ਚਿਹਰੇ ਵਾਲਾ ਸੀ। ਸੱਜਣ ਹੋਰਾਂ ਨੇ ਹੀ ਹਦਾਇਤੁੱਲਾ ਨੂੰ ਪੰਜਾਬੀ ਵਿਚ ਕਵਿਤਾ ਲਿਖਣ ਦੀ ਪ੍ਰੇਰਨਾ ਦਿੱਤੀ। ਆਮ ਰਵਾਇਤ ਅਨੁਸਾਰ 'ਹਦਾਇਤੁੱਲਾ' ਉਸ ਵੇਲੇ ਦੀ ਪੰਜਾਬੀ ਨੂੰ ਹਿੰਦੀ ਸੱਦਦਾ ਹੈ:—

"ਸ਼ਿਅਰ ਹਿੰਦੀ ਜ਼ਬਾਨ ਵਿਚ ਆਖਣੇ ਦਾ,
ਲਾਇਆ ਸ਼ੌਕ ਸੱਜਣ ਉਸਤਾਦ ਮੈਨੂੰ।
ਪਰਬਤ ਜਿਗਰ ਦੀਂ, ਸੁਖਨ ਦੇ ਨਹਿਰ ਸ਼ੀਰੀਂ,
ਦੱਸੇ ਖੱਦਣੇ ਵਾਂਗ ਫ਼ਰਿਹਾਦ ਮੈਨੂੰ।"

ਹਦਾਇਤੁੱਲਾ ਨੇ ਕੁਲ ਗਿਆਰਾਂ ਸੀਹਰਫ਼ੀਆਂ, ਇਕ ਬਾਰਾਂ ਮਾਹਾ, ਕੁਝ ਦੋਹੜੇ, ਕੁਝ ਫ਼ਾਰਸੀ-ਉਰਦੂ ਦੇ ਸ਼ਿਅਰ, ਇਕ ਕਿਤਾਬ, ਤੇ ਰੁਬਾਈਆਂ ਲਿਖੀਆਂ ਹਨ। ਉਰਦੂ ਲਿਪੀ ਵਿਚ (ਗੁਰਮੁਖੀ ਜ਼ਬਾਨ) ਉਸ ਦੀਆਂ ਸੀਹਰਫ਼ੀਆਂ ਅਲਫ਼ ਤੋਂ ਲੈ ਕੇ ਯੇ ਤੱਕ ਤਰਤੀਬਵਾਰ ਅੱਖਰਾਂ ਨਾਲ ਸ਼ੁਰੂ ਹੁੰਦੀਆਂ ਹਨ ਤੇ ਅਖੀਰ ਵਿਚ 'ਅਲਫ਼' ਅਤੇ 'ਬੇ' ਨਾਲ ਖ਼ਤਮ ਕੀਤੀਆਂ ਹਨ। ਸ਼ਿੰਗਾਰ ਰਸ ਭਰੀ ਉਸਦੀ ਸਾਰੀ ਕਵਿਤਾ ਕੋਰਾਂ ਤਾਂ ਝੰਜੋੜ ਕ ਰੱਖ ਦਿੰਦੀ ਹੈ। ਹੇਠਾਂ ਉਸਦੇ ਦੋਹੜੇ ਤੇ ਬਾਰਾਂ ਮਾਹਾ ਦਿੱਤੇ ਜਾਂਦੇ ਹਨ:—

## ਦੋਹੜੇ

੧. ਚੂੜੀ ਵਾਲੇ ਨੇ ਮਨ ਮੋਹਿਆ,
ਦੇਕੇ ਗਿਆ ਦਿਖਾਲੀ।
ਸੋਹਣੀ ਸ਼ਕਲ ਨੂਰਾਨੀ,
ਚੂੜੀ ਉਸਦੀ ਕਾਲੀ।
ਉਸ ਜੈਸਾ ਨਾ ਦਿਸੇ ਕੋਈ,
ਸਾਰੀ ਦੁਨੀਆਂ ਭਾਲੀ।
ਹਾਦੀ ਜਿਹਨੂੰ ਹਦਾਇਤ ਕੀਤੀ,
ਤਰ ਗਈ ਅੱਖਾਂ ਵਾਲੀ।

੨. ਨੈਣ ਰੋਵਣ ਤੇ ਚਿੱਤ ਉਦਾਸੀ,
ਮੇਰਾ ਰੂਪ ਪਿਆ ਕੁਰਲਾਵੇ।

ਭੁੱਲ ਆਰਾਮ ਹਰਾਮ ਮੈਂ ਉਤੇ,
ਮੇਰੀ ਸਿਕ ਸਿਕ ਰੈਣ ਵਿਹਾਵੇ ।
ਜਿਸਦੇ ਡਿਠਿਆਂ ਜੀ ਜਿੰਦ ਪੈਂਦੀ,
ਉਹ ਮੁਖੜਾ ਨਜ਼ਰ ਨਾ ਆਵੇ ।
ਨਾਲ ਖੁਸ਼ੀ ਦੇ ਦੇਖ ਹਦਾਇਤ,
ਜੋ ਕੁਝ ਰੱਬ ਦਿਖਾਵੇ ।

੩. ਆਸ਼ਕ ਪੈਦਲ ਹੈਨ ਕਦੀਮੀ,
ਅਤੇ ਪੱਥਰ ਚਿੱਤ ਮਾਸ਼ੂਕਾਂ ।
ਸੋਹਣੇ ਨਾਲ ਨੈਣਾਂ ਦੇ ਕੁੱਠੀ,
ਨੀ ਮੈਂ ਕਿਤ ਵਲ ਜਾਕੇ ਕੂਕਾਂ ।
ਇਕ ਪਲ ਚੈਨ ਨਾ ਸੋਹਣੇ ਬਾਝੋਂ,
ਨੀ ਮੈਂ ਹਾਰ ਸ਼ਿੰਗਾਰ ਫੂਕਾਂ ।
ਤੀਰ ਜੁਦੈਗਾ ਹਦਾਇਤ ਮੈਨੂੰ,
ਮਾਰੇ ਇਸ਼ਕ ਬੰਦੂਕਾਂ ।

੪. ਜਦ ਦਾ ਕੂਚ ਗਿਆ ਕਰ ਜਾਨੀ,
ਮੈਨੂੰ ਇਕ ਪੱਲ ਮੂਲ ਨਾ ਭੁੱਲੇ ।
ਖਸਤਾ ਹਾਲ ਫਿਰਾਂ ਵਿਚ ਗਲੀਆਂ,
ਮੇਰੇ ਕੇਸ ਗਲੇ ਵਿਚ ਖੁਲ੍ਹੇ ।
ਦਿਲ ਵਿਚ ਭਾਅ ਵਿਛੋੜੇ ਵਾਲੀ,
ਮੇਰੇ ਨੈਣਾਂ ਥੀਂ ਰੱਤ ਡੁੱਲ੍ਹੇ ।
ਸੋਹਣੇ ਬਾਝ ਹਦਾਇਤ,
ਮੇਰਾ ਜੀਵਨ ਘੱਟੇ ਰੁੱਲ੍ਹੇ ।

੫. ਇਹ ਅਸਮਾਨ ਪੱਥਰ ਚਿਤ ਵਾਲਾ,
ਨਿੱਤ ਨਿੱਤ ਜ਼ੁਲਮ ਕਮਾਵੇ ।
ਮੇਲ ਵਿਛੋੜੇ ਕਰੇ ਹਮੇਸ਼ਾਂ,
ਉਸਨੂੰ ਵੱਸਲ ਨਾ ਭਾਵੇ ।
ਸਰ ਗਰਦਾਨ ਰਹੇ ਨਿਤ ਤਾਈਂ,
ਕੀਤੇ ਦਾ ਫਲ ਪਾਵੇ ।
ਓੜਕ ਉਹ ਵੀ ਜਲੇ ਹਦਾਇਤ,
ਜੋ ਕੋਈ ਕਿਸੇ ਜਲਾਵੇ ।

੬. ਸਖਤ ਵਿਛੋੜਾ ਮਰਨੇ ਕੋਲੋਂ,
ਨੀ ਮੈਂ ਕੀ ਕੁਝ ਕਹਾਂ ਜ਼ਬਾਨੀ ।
ਕਦਰ ਵਿਛੋੜੇ ਦੀ ਕੀ ਜਾਨਣ,
ਕੋਲ ਜਿਨ੍ਹਾਂ ਦੇ ਜਾਨੀ ।
ਉਹ ਮੇਰੇ ਦਿਲ ਤੱਕੇ ਨਾਹੀਂ,
ਹਾਂ ਮੈਂ ਜਿਦ੍ਹੀ ਦੀਵਾਨੀ ।
ਕਹੇ ਹਦਾਇਤ ਪਿਆਰੇ ਬਾਝੋਂ,
ਭੱਠ ਘੱਤਾਂ ਜ਼ਿੰਦਗਾਨੀ ।

੭. ਮੈਂ ਕੋਝੀ ਤੇ ਮਾਹੀ ਸੋਹਣਾ,
ਨੀ ਮੈਂ ਕੀਕਰ ਉਸਨੂੰ ਭਾਵਾਂ ।
ਸਾਡੇ ਵਿਹੜੇ ਵੜਦਾ ਨਾਹੀਂ,
ਨੀ ਮੈਂ ਲੱਖ ਵਸੀਲੇ ਪਾਵਾਂ ।
ਨਾ ਜੋਬਨ ਨਾ ਦੌਲਤ ਪੱਲੇ,
ਨੀ ਮੈਂ ਕੀਕਰ ਯਾਰ ਮਨਾਵਾਂ ।
ਇਹ ਵੀ ਦੱਸ ਹਦਾਇਤ ਨਾਹੀਂ,
ਮੈਂ ਕੈੜੀ ਮਰ ਜਾਵਾਂ ।

੮. ਮੈਂ ਤੱਤੀ ਦੀ ਉਮਰ ਜੋ ਬੀਤੀ,
ਮਾਹੀ ਮੂਲ ਨਾ ਆਇਆ ।
ਨਾਹੀਂ ਖਬਰ ਅਸਾਡੇ ਵਲੋਂ,
ਕਿਉਂ ਸੋਹਣੇ ਚਿੱਤ ਭਾਇਆ ।
ਜੋਬਨ ਭਜ ਗਿਆ ਕਰ ਮੈਥੋਂ,
ਵੇਲਾ ਵਖਤ ਵਿਹਾਇਆ ।
ਕਿਹੜੇ ਕੰਮ ਹਦਾਇਤ ਮੇਰੇ
ਯਾਰ ਕੁਵੇਲੇ ਆਇਆ ।

੯. ਜਿਤਨੇ ਪ੍ਰਦੇਸ਼ ਹੋਣ ਫਲਕ ਤੇ,
ਜਿਤਨੇ ਇਸ ਪਰ ਤਾਰੇ ।
ਜ਼ਾਲਮ ਨਿੱਤ ਜ਼ੁਲਮ ਤੇ ਫਿਰਦਾ,
ਕਦੇ ਨਾ ਵੈਰ ਗੁਜ਼ਾਰੇ ।
ਜਿਉਂ ਕਰ ਇਸ ਰੁਵਾਇਆ ਮੈਨੂੰ,
ਸ਼ਾਲਾ ਹੈ ਰੋ ਤਿਵੇਂ ਪੁਕਾਰੇ ।
ਉਸ ਦੇ ਹਥੋਂ ਚਲੇ ਹਦਾਇਤ,
ਆਸ਼ਕ ਹੋਣ ਵਿਚਾਰੇ ।

੧੦. ਜੇ ਪਰ ਹੋਵਨ ਮਾਰ ਉਡਾਰੀ,
ਦੇਸ ਮਾਹੀ ਦੇ ਜਾਵਾਂ ।
ਜੋ ਕੁਝ ਹਾਲ ਹਿਜਰ ਨੇ ਕੀਤਾ,
ਉਸ ਨੂੰ ਆਖ ਸੁਣਾਵਾਂ ।
ਦਿਲ ਦੇ ਜ਼ਖਮ ਵਿਖਾਵਾਂ ਉਸਨੂੰ,
ਮਰਹਮ ਉਸ ਤੋਂ ਲਾਵਾਂ ।
ਸੱਭ ਦੁਖ ਹੱਛੇ ਹੋਵਨ ਹਦਾਇਤ,
ਵਸਲ ਉਹਦਾ ਜਦ ਪਾਵਾਂ ।

੧੧. ਜੇ ਲੱਖ ਬਰਸਾਂ ਰਹੇ ਹਯਾਤੀ,
ਓੜਕ ਸਰਪਰ ਜਾਣਾ ।

ਵਾਂਗ ਹਬਾਬ ਬੰਦੇ ਦੀ ਉਮਰਾਂ,
ਆਖ਼ਰ ਗੋਰ ਟਿਕਾਣਾ।
ਪੜ੍ਹਨੇ ਸੁਣਨੇ ਵਾਲੇ ਭਾਈਓ,
ਮੈਂ ਪਰ ਹਥ ਉਠਾਣਾ।
ਪੜ੍ਹ ਤਕਬੀਰ ਹਦਾਇਤ ਤਾਈਂ,
ਐਸਾ ਖ਼ਸਮ ਪਹਿਚਾਣਾ।

ਹੋ ਸਕਦਾ ਹੈ ਕਿ ਇਹਨਾਂ ਤੋਂ ਬਿਨਾਂ ਹੋਰ ਵੀ ਦੋਹੜੇ ਹਦਾਇਤੁੱਲਾ ਦੇ ਹੋਣ ਪਰ ਜੋ ਉਸ ਦਾ ਕਲਾਮ ਮੇਰੇ ਕੋਲ ਹੈ, ਉਸ ਵਿਚ ਸਿਰਫ਼ ਉਪਰੋਕਤ ਦੋਹੜੇ ਹੀ ਹਨ।

ਹੇਠਾਂ ਹਦਾਇਤੁੱਲਾ ਦਾ ਬਾਰਾਂ ਮਾਹਾ ਦਿੱਤਾ ਜਾਂਦਾ ਹੈ:—

### ਬਾਰਾਂ ਮਾਹਾ

ਚੇਤਰ ਚਾਹ ਵਸਾਖ ਨੂੰ ਵਸਲ ਲੋੜਾਂ,
ਚੜ੍ਹਿਆ ਜੇਠ ਜਾਨੀ ਮੇਰਾ ਪਾਰ ਗਿਆ।
ਹਾੜੇ ਹਾੜ ਘੱਤਾਂ, ਮੈਂਡ ਸਰਾਂ ਨਾਹੀਂ,
ਭਾਦੋਂ ਭਾ ਲਗਾਇ ਕੇ ਯਾਰ ਗਿਆ।
ਅਸੂ ਵੰਗਣ ਆਸੂ, ਕਤੇਂ ਕੋਲ ਕਦੇ,
ਮੱਘਰ ਮੁਕ ਰਹੀਆਂ, ਸੋਹਣਾ ਮਾਰ ਗਿਆ।
ਪੋਹ ਪਵਾਂ ਕੀਕਰ, ਮਾਘ ਮਾਹੀ ਬਾਝੋਂ,
ਫੱਗਣ ਫੂਕ ਹਦਾਇਤ ਨੂੰ ਸਾੜ ਗਿਆ।

### ਚੇਤਰ

ਚੜ੍ਹਆ ਚੇਤ ਨਹੀਂ ਘਰ ਜਾਨੀ,
ਹੋ ਹੋ ਆਹੀਂ ਮਾਰਾਂ ਮੈਂ।
ਫੁਲਸੀ ਬਾਗ਼ ਪਕਣ ਸਭ ਮੇਵੇ,
ਕਿਸਦੀ ਨਜ਼ਰ ਗੁਜ਼ਾਰਾਂ ਮੈਂ।
ਪੱਕਾਣ ਡਾਲੀਂ ਘਰ ਨਹੀਂ ਮਾਲੀ,
ਪੀਆ ਬਾਝ ਚੋਕਾਰਾਂ ਮੈਂ।
ਜੇ ਘਰ ਯਾਰ ਹਦਾਇਤ ਆਵੇ,
ਤਾਂ ਵੇਖਾਂ ਗੁਲਜ਼ਾਰਾਂ ਮੈਂ।

### ਵਸਾਖ

ਚੜ੍ਹੇ ਵਸਾਖ ਵਸਾਖੀ ਕਰਕੇ,
ਘਰੀਂ ਸੌਦਾਗਰ ਆਏ ਨੀ।
ਨਾਹੀਂ ਖ਼ਬਰ ਅਸਾਡੇ ਜਾਨੀ,
ਕਿਉਂ ਇਤਨੇ ਦਿਨ ਲਾਏ ਨੀ।
ਖੁਲ੍ਹੇ ਕੇਸ ਗਲੇ ਵਿਚ ਮੇਰੇ,
ਸਈਆਂ ਸੀਸ ਗੁੰਦਾਏ ਨੀ।
ਕੌਣ ਹਦਾਇਤ ਖ਼ਬਰ ਲਿਆਵੇ,
ਕਿਹੜਾ ਕਾਸਦ ਜਾਏ ਨੀ।

### ਜੇਠ

ਚੜ੍ਹਿਆ ਜੇਠ ਵਗਣ ਧੁਣ ਲੂਆਂ,
ਗਰਮੀ ਧੁਮ ਧਮਾਈ ਏ।
ਜ਼ਾਲਮ ਬਿਰ੍ਹੋਂ ਫੂਕ ਅਲੰਬਾ,
ਆਤਸ਼ ਤੇਜ਼ ਮਚਾਈ ਏ।
ਏਸ ਵਿਛੋੜੇ ਵਾਂਗ ਸੁਆਹ ਦੇ,
ਮੇਰੀ ਜਾਨ ਜਲਾਈ ਏ।
ਅਜੇ ਹਦਾਇਤ ਯਾਰ ਨਾ ਆਇਆ,
ਜਾਨ ਮੇਰੀ ਘਬਰਾਈ ਏ।

### ਹਾੜ

ਚੜ੍ਹਿਆ ਹਾੜ ਘੱਤਾਂ ਮੈਂ ਹਾੜੇ,
ਪੀਆ ਬਾਝ ਇਕੱਲੀ ਜੇ।
ਮੁਦਤ ਹੋਈ ਪੰਧ ਉਡੀਕਾਂ,
ਸੋਹਣੇ ਖ਼ਬਰ ਨਾ ਘੱਲੀ ਜੇ।
ਵਾਂਗ ਜ਼ੁਲੈਖ਼ਾਂ ਯੂਸਫ਼ ਪਿਛੇ,
ਮੈਂ ਵੀ ਹੋਈ ਝੱਲੀ ਜੇ।
ਲੱਗੇ ਇਸ਼ਕ ਹਦਾਇਤ ਉਸਨੂੰ,
ਕਿਸਮਤ ਜਿਦ੍ਹੀ ਅਵੱਲੀ ਜੇ।

### ਸੌਣ

ਚੜ੍ਹਿਆ ਸਾਵਣ ਮੀਂਹ ਵਰਸਾਵਣ,
ਸਈਆਂ ਪੀਘਾਂ ਪਾਈਆਂ ਨੇ।
ਕਾਲੀਆਂ ਘੱਟਾਂ ਮਿਰੇ ਸਿਰ ਉਤੇ,
ਜ਼ਾਲਮ ਇਸ਼ਕ ਚੜ੍ਹਾਈਆਂ ਨੇ।
ਬਿਜਲੀ ਕੜਕੇ ਬਿਰ੍ਹੋਂ ਵਾਲੀ,
ਨੈਣਾਂ ਝੜੀਆਂ ਲਾਈਆਂ ਨੇ।
ਔਖਾ ਇਸ਼ਕ ਹਦਾਇਤ ਜਾਪੇ,
ਇਸ ਵਿਚ ਸਖ਼ਤ ਬਲਾਈਆਂ ਨੇ।

### ਭਾਦੋਂ

ਭਾਦੋਂ ਭਾਅ ਹਿਜਰ ਨੇ ਫੂਕੀ,
ਖ਼ੂਨ ਬਦਨ ਦਾ ਸੜਿਆ ਜੇ।
ਦੱਸ ਪੀਆ ਦੀ ਪੈਂਦੀ ਨਾਹੀਂ,

ਛੇਵਾਂ ਮਹੀਨਾ ਚੜ੍ਹਿਆ ਜੇ।
ਮੈਂ ਬੇਕਿਸਮਤ ਰੋਂਦੀ ਫਿਰਦੀ,
ਨਾਗ ਇਸ਼ਕ ਦਾ ਲੜਿਆ ਜੇ,
ਕਿਹੜੇ ਦੇਸ ਹਦਾਇਤ ਜਾਨੀ,
ਕਿਸਮਤ ਮੇਰੀ ਖੜਿਆ ਜੇ।

### ਅੱਸੂ

ਅੱਸੂ ਆਣ ਸਤਾਇਆ ਮੈਨੂੰ,
ਤਰਫ਼ ਜੰਗਲ ਉਠ ਧੈਂਦੀ ਹਾਂ।
ਕਰ ਕਰ ਯਾਦ ਪੀਆ ਨੂੰ ਰੋਵਾਂ,
ਕੱਲੀ ਹੋ ਹੋ ਬਹਿਨੀ ਹਾਂ।
ਜ਼ਾਲਮ ਬ੍ਰਿਹੋਂ ਪੈਣ ਨਾ ਦਿੱਤਾ,
ਜੇ ਮੈਂ ਲੰਮੀ ਪੈਨੀ ਹਾਂ।
ਜਾਨੀ ਬਾਝ ਹਦਾਇਤ ਰਾਤੀਂ,
ਤਾਰੇ ਗਿਣਦੀ ਰਹਿਨੀ ਹਾਂ।

### ਕੱਤਕ

ਚੜ੍ਹਿਆ ਕੱਤਕ ਕੰਤ ਨਾ ਆਇਆ,
ਹੁਣ ਮੈਂ ਢੂੰਡਨ ਜਾਵਾਂਗੀ।
ਦੇਸ ਬਦੇਸ ਫਿਰਾਂਗੀ ਭੌਂਦੀ,
ਜੋਗੀ ਭੇਸ ਬਣਾਵਾਂਗੀ।
ਗੇਰੀ ਨਾਲ ਰੰਗਾਂਗੀ ਕਪੜੇ,
ਕੰਨੀਂ ਮੁੰਦਰਾਂ ਪਾਵਾਂਗੀ।
ਸੱਸੀ ਵਾਂਗ ਹਦਾਇਤ ਮੈਂ ਵੀ,
ਥਲ ਵਿਚ ਜਾਨ ਗਵਾਵਾਂਗੀ।

### ਮੱਘਰ

ਮੱਘਰ ਮਾਰ ਮੁਕਾ ਗਿਆ ਮੈਨੂੰ,
ਹੱਥ ਵਿਛੋੜੇ ਗਾਲੇ ਨੀ।
ਸਾਡੇ ਵਲੋਂ ਕਿਉਂ ਚਿੱਤ ਚਾਇਆ,
ਓਸ ਪੀਆ ਮਤਵਾਲੇ ਨੀ।
ਅਗੇ ਰਾਤ ਹਿਜ਼ਰ ਦੀ ਲੰਮੀ,
ਉੱਤੋਂ ਪੈ ਗਏ ਪਾਲੇ ਨੀ।
ਜਾਨੀ ਬਿਲ ਹਦਾਇਤ ਨਾਹੀਂ,
ਲਾਵਾਂ ਅੰਗ ਸਿਆਲੇ ਨੀ।

### ਪੋਹ

ਚੜ੍ਹਿਆ ਪੋਹ ਪਈਆਂ ਨੇ ਬਰਫ਼ਾਂ
ਕੋਈ ਖ਼ਬਰ ਨਾ ਵਾਲੀ ਨੂੰ।
ਮੁੜ ਕੇ ਬਾਤ ਨਾ ਪੁੱਛੀ ਮੇਰੀ,
ਛਡਕੇ ਗਿਆ ਖ਼ੋਜਾਲੀ ਨੂੰ।
ਝਾਂਬੜ ਬਲਣ, ਜਦੋਂ ਮੈਂ ਵੇਖਾਂ,
ਉਸ ਦੇ ਪਲੰਘ ਨਿਹਾਲੀ ਨੂੰ।
ਲਾ ਗਲ ਨਾਲ ਹਦਾਇਤ ਰੋਵਾਂ,
ਲੇਫ਼ ਸਰ੍ਹਾਣੇ ਖਾਲੀ ਨੂੰ।

### ਮਾਘ

ਮਾਘ ਮਹੀਨੇ ਮਾਹੀ ਬਾਝੋਂ,
ਜੋ ਸੰਗ ਮੇਰੇ ਬੀਤੀ ਜੇ।
ਸ਼ਾਲਾ ਦੁਸ਼ਮਨ ਨਾਲ ਨ ਹੋਵੇ,
ਜੇਹੀ ਵਿਛੋੜੇ ਕੀਤੀ ਜੇ।
ਜਾਨ ਤੱਤੀ ਦੀ ਵਾਂਗੂ ਕੋਹਲੂ,
ਪੀੜ ਇਸ਼ਕ ਨੇ ਲੀਤੀ ਜੇ।
ਵਸਲ ਓਹਨੂੰ ਤਰਿਆਕ ਹਦਾਇਤ,
ਜ਼ਹਿਰ ਇਸ਼ਕ ਜਿਸ ਪੀਤੀ ਜੇ।

### ਫੱਗਣ

ਚੜ੍ਹਿਆ ਫੱਗਣ ਰਹੀਆਂ ਲੱਗਣ,
ਉਮਰ ਰਹੀ ਦਿਨ ਥੋੜ੍ਹੇ ਜੇ।
ਨਾਲ ਪੀਆ ਦੇ ਖੇਡਾਂ ਹੋਲੀ,
ਇਹ ਮੇਰਾ ਦਿਲ ਲੋੜੇ ਜੇ।
ਮੌਜਣ ਆਇਆ ਸੀਸ ਗੁੰਦਾਇਆ,
ਪਹਿਨਾਂ ਜ਼ੇਵਰ ਜੋੜੇ ਜੇ।
ਦਿਲਬਰ ਮੇਰ ਹਦਾਇਤ ਮਾਣੀ,
ਭੁੱਲੇ ਸਭ ਵਿਛੋੜੇ ਜੇ।

ਹਦਾਇਤੁਲਾ ਨੇ ਸੀਹਰਫ਼ੀਆਂ ਤੇ ਦੂਜਾ ਕਲਾਮ ੧੨੯੪ ਹਿਜਰੀ ਵਿਚ ਸੰਪੂਰਨ ਕਰ ਲਇਆ ਸੀ :—

"ਬਾਰਾਂ ਸੌ ਅੱਸੀ ਅਤੇ ਚਾਰ ਉਤੇ,
ਸਨ ਹਿਜਰੀ ਦੇ ਵਿਚ ਬਿਆਨ ਮੇਰਾ।"

ਸੰਨ ੧੯੬੫ ਈ: ਵਿਚ ਜਦੋਂ ਹਦਾਇਤੁੱਲਾ ਨੇ ਅੱਧੇੜ ਉਮਰ ਵਿਚ ਆਪਣਾ ਕਲਾਮ ਸੰਪੂਰਨ ਕੀਤਾ ਤਾਂ ਜਹਾਨ ਬਾਰੇ ਉਸ ਦਾ ਇਹ ਖ਼ਿਆਲ ਸੀ :—

"ਇਕ ਖੇਤ ਪਾਣੀ, ਹੈਗਾ ਰੰਗ ਮੇਵੇ,
ਕੈਸੀ ਰਿੱਮ ਝੁੱਮੇ, ਜਿੰਨੇ ਸਹਿਦ ਗੰਨੇ।"

# ਸਾਡੇ ਦੇ ਪੁਰਾਣੇ ਕਵੀ

ਗੁਰਪਾਲ ਸਿੰਘ

## (੧) ਮਿਲਖੀ ਰਾਮ

ਪੂਰਾ ਨਾਮ ਸਵਾਮੀ ਮਿਲਖੀ ਰਾਮ ਮੁਸੱਵਰ ਵ ਸ਼ਾਇਰ, ਲਾਹੌਰ ਸ਼ਹਿਰ ਦੇ ਰਹਿਣ ਵਾਲਾ। ਆਪਣੇ ਲਿਖੇ ਅਨੁਸਾਰ 'ਮਿਲਖੀ ਸ਼ਹਿਰ ਲਾਹੌਰ ਦੇ ਰਹਿਣ ਵਾਲਾ, ਰੰਗ ਮਹੱਲ ਦੇ ਵਿਚ ਦੁਕਾਨ ਮੇਰੀ'। ਕਾਹਦੀ ਦੁਕਾਨ ਸੀ? ਪਤਾ ਨਹੀਂ ਲਗ ਸਕਿਆ। ੧੯੪੧-੪੨ ਵਿਚ ਮੈਨੂੰ ਪਤਾ ਲਗਾ ਕਿ ਮਿਲਖੀ ਰਾਮ ਦੇ ਕੁਲ ਅੱਸੀ ਪਚਾਸੀ ਕਿੱਸੇ ਛਪੇ ਹੋਏ ਹਨ। ਸਾਰੇ ਹੀ ਜੇ. ਐਸ. ਸੰਤ ਸਿੰਘ ਐਂਡ ਸਨਜ਼ ਬੁਕਸ ਫਰੋਸ਼, ਲੁਹਾਰੀ ਦਰਵਾਜ਼ਾ ਚੌਕ, ਲਾਹੌਰ ਵਾਲਿਆਂ ਨੇ ਛਾਪੇ ਸਨ। ਅਜ ਕਲ ਜ਼ਿਆਦਾ ਕਿੱਸੇ ਦੁਰਲਭ ਹਨ। ਕਈ ਕਿੱਸਿਆਂ ਤੇ ੧੯੦੪ ਈ. ਤੋਂ ਲੈ ਕੇ ੧੯੨੦ ਤਕ ਦੇ ਸੰਨ ਛਪੇ ਹਨ। ਕਿੱਸੇ ਸੀਹਰਫੀਆਂ ਵਿਚ ਹਨ। ਇਕ ਜਾਂ ਦੋ ਸੀਹਰਫੀਆਂ, ਕੁਝ ਬਾਰਾਂ ਮਾਹੇ ਵੀ ਹਨ। ਸ਼ਾਇਦ ਮਿਲਖੀ ਰਾਮ ਹੁਣੀ ਗੁਰਮੁਖੀ ਪੜ੍ਹੇ ਹੋਏ ਨਹੀਂ ਸਨ, ਕਿਉਂਕਿ ਗੁਰਮੁਖੀ ਅਖਰਾਂ ਵਾਲੇ ਕਿੱਸਿਆਂ ਵਿਚ ਜ਼ਿਆਦਾ ਤਰ 'ਣ' ਅਖਰ ਦੀ ਜਗ੍ਹਾ 'ਨ' ਅਖਰ ਹੀ ਆਉਂਦਾ ਹੈ। ਜ਼ਬਾਨ ਲਾਹੌਰੀ ਅਥਵਾ ਠੇਠ ਪੰਜਾਬੀ ਹੀ ਹੈ। ਇਕ ਫਰਜ਼ੀ ਮਹਿਬੂਬ ਦੇ ਹਿਜਰ ਵਿਚ ਹੀ ਸਾਰੇ ਕਿੱਸੇ ਲਿਖੇ ਗਏ ਹਨ। ਫੋਹਸ਼ ਲਫਜ਼ ਕਿਤੇ ਨਹੀਂ ਵੇਖਣ ਵਿਚ ਆਇਆ। ਬੈਂਤ ਸਰਲ ਤੇ ਸਾਫ਼ ਤੇ ਚਾਲ ਪਧਰੀ ਤੇ ਸੁਲਝੀ ਹੋਈ ਹੈ। ਪੁਰਾਣੇ ਕਿੱਸੇ ਆਮ ਬਜ਼ਾਰਾਂ ਤੇ ਚੁੱਕ ਪਾਥਾਂ ਤੇ ਬੈਠ ਕੇ ਕਿੱਸੇ ਵੇਚਣ ਵਾਲਿਆਂ ਕੋਲੋਂ ਹੀ ਮਿਲਦੇ ਹਨ। ਵਿਸ਼ੇਸ਼ ਕਰਕੇ ਉਰਦੂ ਅਖਰਾਂ ਤੇ ਗੁਰਮੁਖੀ ਅਖਰਾਂ ਵਿਚ ਛਪੇ ਹੋਏ ਕਿੱਸੇ ਮਿਲਦੇ ਹਨ। ਕਿਤੇ ਕਿਤੇ ਹਿੰਦੀ ਵਿਚ ਵੀ ਮਿਲ ਜਾਂਦੇ ਹਨ। ਜੇ. ਐਸ. ਸੰਤ ਸਿੰਘ ਵਾਲਿਆਂ ਦੀ ਫਰਮ ਨੇ ਹੁਣੇ ਜਿਹੇ ਮਿਲਖੀ ਰਾਮ ਦੇ ਕੋਈ ੩੦, ੩੫ ਕਿੱਸੇ ਇਕਠੇ ਕਰ ਕੇ 'ਖੂਨ ਦਾ ਪਿਆਲਾ' 'ਅਰਥਾਤ' ਕੁਲੀਆਤ ਮਿਲਖੀ ਰਾਮ ਨਾਮ ਹੇਠ ਗੁਰਮੁਖੀ ਤੇ ਉਰਦੂ ਅਖਰਾਂ ਵਿਚ ਛਾਪੇ ਹਨ। ਕੀਮਤ ਉਪਰ ਤਾਂ ੩/੮/- ਲਿਖੀ ਹੈ ਪਰ ਤੇਵ, ਪੌਨੇ ਦੇ ਰੁਪਏ ਨੂੰ ਕਿਤਾਬ ਮਿਲ ਜਾਂਦੀ ਹੈ। ਕਿੱਸਿਆਂ ਦੇ ਨਾਮ ਹੇਠ ਦਿਤੇ ਜਾਂਦੇ ਹਨ :—

| | | | |
|---|---|---|---|
| ੧. | ਮਿਲਖੀ | ਦੀ | ਰਾਮਾਇਣ |
| ੨. | ,, | | ਸੂਰਜ ਘਟ |
| ੩. | ,, | ਦਾ ਬਗੁਲਾ ਭਗਤ | |
| ੪. | ,, | ,, | ਦਿਲ ਕੂੰਡਾ |
| ੫. | ,, | ,, | ਸ਼ਿਵ ਜੀ |
| ੬. | ,, | ,, | ਆਸ਼ਕਾਂ ਦੀ ਮੌਤ |
| ੭. | ,, | ,, | ਹਿਜਰ ਦੀਆਂ ਸੂਲਾਂ |
| ੮. | ,, | ,, | ਲਛਮਣ ਦੀ ਬਰਛੀ |
| ੯. | ,, | ,, | ਕ੍ਰਿਸ਼ਨ ਜਪ |
| ੧੦. | ,, | ,, | ਕਾਠ ਦਾ ਉੱਲੂ |
| ੧੧. | ,, | ,, | ਤੇਰੇ ਅਖੀਆਂ |
| ੧੨. | ,, | ,, | ਗਊ ਮਾਤਾ |
| ੧੩. | ,, | ,, | ਫਨੀਅਰ ਸੱਪ |
| ੧੪. | ,, | ,, | ਬਾਜ਼ ਬੂਹਾ |
| ੧੫. | ,, | ,, | ਸਵਾਮੀ ਦਯਾ ਨੰਦ |
| ੧੬. | ,, | ,, | ਮੁਸਲਮਾਨ ਪਾਣੀ |
| ੧੭. | ,, | ,, | ਹਿੰਦੂ ਪਾਣੀ |
| ੧੮. | ,, | ,, | ਗੁਰੂ ਨਾਨਕ |
| ੧੯. | ,, | ,, | ਪੂਰਨ ਭਗਤ |
| ੨੦. | ,, | ,, | ਭਰਥਰੀ |
| ੨੧. | ,, | ,, | ਮਜਮੂਆ ਸੀਹਰਫੀ |
| ੨੨. | ,, | ,, | ਵੈਸ਼ਨੋ ਦੇਵੀ |
| ੨੩. | ,, | ,, | ਅਵਾਜ਼ਾਰ |
| ੨੪. | ,, | ,, | ਪਾਕ ਰਸੂਲ |
| ੨੫. | ,, | ,, | ਸ਼ੇਕ ਹੁਸੈਨ |
| ੨੬. | ,, | ,, | ਕਰਜਾਬ ਸੁਗਰਾਂ |
| ੨੭. | ,, | ,, | ਮੁਅਜਜ਼ਾ ਹਰਨੀ |
| ੨੮. | ,, | ,, | ਗੰਜਾ ਬਟੇਰਾ |
| ੨੯. | ,, | ,, | ਸਲੇਮਾਂ ਗੰਜੀ |
| ੩੦. | ,, | ,, | ਹਿੰਦੁਸਤਾਨੀ ਮਸ਼ੂਕ |
| ੩੧. | ,, | ,, | ਸੱਸੀ ਪੁੰਨੂੰ |
| ੩੨. | ,, | ,, | ਸਵੇਰ ਦਾ ਪਾਠ |
| ੩੩. | ,, | ,, | ਹਕੀਕਤ ਰਾਏ |
| ੩੪. | , | ,, | ਹਰੀਸ਼ ਚੰਦਰ |

੩੫. ਮਿਲਖੀ ਦਾ ਰਾਮ ਬਨਬਾਸ
੩੬. ,, ,, ਦੁਖੀ ਸਹੇਲੀਆਂ
੩੭. ,, ,, ਕਿਕਰ ਦਾ ਭੂਤਨਾ
੩੮. ,, ,, ਪਿਆਰਾ ਦੁਸ਼ਮਣ
੩੯. ,, ,, ਬੇਦਰਦ ਮਾਲੀ
੪੦. ,, ,, ਮਿਠੀਆਂ ਛੁਰੀਆਂ
੪੧. ,, ,, ਨੰਗੀਆਂ ਤਲਵਾਰਾਂ
੪੨. ,, ,, ਖੰਡਨ ਹੁਕਾ ਦਾ ਸਿਗਰੇਟ
੪੩. ,, ,, ਸਵਾਮੀ ਵਾਲੀ ਭਗਤੀ
੪੪. ,, ,, ਜਰਮਨ ਕਰਤੂਤ
੪੫. ,, ,, ਸ਼ਰਾਬ ਦੀ ਸਠ
੪੬. ,, ,, ਪ੍ਰੇਮ ਸਮੁੰਦਰ
੪੭. ,, ,, ਦਰੋਪਤੀ ਲੀਲਾ
੪੮. ,, ,, ਪ੍ਰਹਿਲਾਦ ਭਗਤ
੪੯. ,, ,, ਨਾਅਤ ਰਸੂਲ
੫੦. ,, ,, ਠੰਡੇ ਖੂਹ ਦੀ ਚੁਲੇ
੫੧. ,, ,, ਚਟਪਟਾ ਆਸ਼ਕ
੫੨. ,, ,, ਫੁੱਲਾਂ ਦੇ ਹਾਰ
੫੩. ,, ,, ਗਰਜਦਾ ਬੱਦਲ
੫੪. ,, ,, ਬਾਗੀ ਸਿਕਲ
੫੫. ,, ,, ਜਰਮਨ ਖੋਟੀ ਕਿਸਮਤ
੫੬. ,, ,, ਹਵਾਈ ਜਹਾਜ਼
੫੭. ,, ,, ਕ੍ਰਿਸ਼ਨ ਭਗਤੀ
੫੮. ,, ,, ਗੋਪੀ ਚੰਦ
੫੯. ,, ,, ਨਰਸੀ ਭਗਤ
੬੦. ,, ,, ਸੂਤ ਉਪਦੇਸ਼
੬੧. ,, ,, ਫਾਰਵੀ ਵਾਲਾ ਪੀਰ
੬੨. ,, ,, ਬਾਰਾਂ ਮਾਹ ਪੈਸਾ
੬੩. ,, ,, ਨੌਂ ਸਵਾਦ
੬੪. ,, ,, ਉਸਤਤਿਆਂ ਦੀ ਮਾਲਾ
੬੫. ,, ,, ਜੁਤੀ
੬੬. ,, ,, ਜਰਮਨ ਨੂੰ ਫੜ ਲੋ
੬੭. ,, ,, ਬਿਜਲੀ
੬੮. ,, ,, ਸਾਵਨ ਭਾਦੋਂ
੬੯. ,, ,, ਵਿਧਵਾ ਦੀ ਫਰਯਾਦ
੭੦. ,, ,, ਨਬੀ ਦਾ ਬਾਗ
੭੧. ,, ,, ਸ਼ਹਾਦਤ ਇਮਾਮ ਹੁਸੈਨ
੭੨. ਮਿਲਖੀ ਦਾ ਗੁਰੂ ਗੋਬਿੰਦ ਸਿੰਘ
੭੩. ,, ,, ਘੁਘੂ ਘੂੰ
੭੪. ,, ,, ਜਾਦੂਗਰ
੭੫. ,, ,, ਕਿਸਮਤ
੭੬. ,, ,, ਕਾਲੀਆਂ ਰਾਤਾਂ
੭੭. ,, ,, ਨੀਲੀ ਘੋੜੀ
੭੮. ,, ,, ਸਾਧ ਸੰਗਤ
੭੯. ,, ,, ਅਖ ਵਿਚ ਕਖ
੮੦. ,, ,, ਜਰਮਨ ਗੋਤੇ ਖਾਂਦਾ
੮੧. ,, ,, ਬਾਰਾਂ ਮਾਹ ਫੋਜ
੮੨. ,, ,, ਸੌਰੇ ਬਾਗ
੮੩. ,, ,, ਰਬ ਦੀ ਆਸ
੮੪. ,, ,, ਸਮੁੰਦਰ ਦੀ ਸ਼ਾਹਜ਼ਾਦੀ (ਚਾਰ ਹਿੱਸੇ)
੮੫. ,, ,, ਸਰਵਨ ਸਪੁਤਰ
੮੬. ,, ,, ਕੁਸ਼ਤੀ ਕਲੂ ਦਾ ਕਿਕਰ ਸਿੰਘ
੮੭. ,, ,, ਭਗਤੀ
੮੮. ,, ,, ਜਰਮਨ ਬਾਜ਼ੀ ਹਾਰ ਗਿਆ

## (੨) ਗੋਕਲ ਚੰਦ ਸ਼ਰਮਾ

ਪੰਡਤ ਗੋਕਲ ਚੰਦ ਸ਼ਰਮਾ ਜੀ ਬਸੀਆਂ ਜ਼ਿਲਾ ਲੁਧਿਆਣਾ ਦੇ ਰਹਿਣ ਵਾਲੇ ਸਨ। 'ਹੀਰ ਗੋਕਲ ਚੰਦ' ਆਪ ਨੇ ੧੯੫੬ ਬਿਕਰਮੀ ਵਿਚ ਲਿਖਿਆ ਤੇ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿਚ ਅਲਾ ਬਖਸ਼, ਮੌਲਾ ਬਖਸ਼ ਤਾਜਰਾਨ ਕੁਤਬ ਲੁਧਿਆਣਾ ਨੇ ਛਪਵਾਇਆ ਸੀ। ਹੀਰ ਗੋਕਲ ਚੰਦ ਕਵਿਤਾ ਵਿਚ ਹੈ, ਆਦ ਤੇ ਅੰਤ ਵਿਚ ਕੁਝ ਦੋਹਰੇ ਵੀ ਹਨ। ਇਕ ਬਾਰਾਂਮਾਹ ਸਵਾਲ ਜਵਾਬ ਹੀਰ ਦਾ ਰਾਂਝਾ ਕਿਤਾਬ ਦੇ ਵਿਚ ਹੀ ਹੈ। ਬੋਲੀ ਮਾਲਵੇ ਦੀ ਹਿੰਦੀ ਦੀ ਝਲਕ ਵੀ ਕਿਤੇ ਕਿਤੇ ਨਜ਼ਰ ਆਉਂਦੀ ਹੈ। ਕੁਲ ਦੋਹਲ ੪੧੩ (੫੧੩) ਬੰਦ ਹਨ। ਹਾਲ ਬਾਜ਼ਾਰ ਅੰਮ੍ਰਿਤਸਰ ਦੇ ਇਕ ਪੁਰਾਣੀਆਂ ਕਿਤਾਬਾਂ ਵੇਚਣ ਵਾਲੇ ਪਾਸੋਂ ਮੈਨੂੰ ਇਸ ਕਿਤਾਬ ਦੀ ਇਕ ਪਰਤੀ ਮਿਲੀ ਸੀ। ਬਾਕੀ ਭਾਲ਼ਾ ਖੋਜੀਆਂ ਦਾ ਕੰਮ ਹੈ। ਬਸੀਆਂ, ਜ਼ਿਲਾ ਲੁਧਿਆਣਾ ਤੋਂ ਪੂਰੀ ਵਾਕਫ਼ੀ ਮਿਲ ਸਕਦੀ ਹੈ। ਇਹਨਾਂ ਦੇ ਹੋਰ ਵੀ ਕਿੱਸੇ ਛਪੇ ਹੋਣਗੇ। ਪਰ ਕੋਈ ਵੀ ਵੇਖਣ ਵਿਚ ਨਹੀਂ ਆਇਆ।

———

# ਕਸ਼ਮੀਰ ਦਾ ਲੋਕ ਕਵੀ, ਮਹਿਜੂਰ

ਕਰਤਾਰ ਸਿੰਘ 'ਆਨੰਦ'

ਕਸ਼ਮੀਰ ਭਾਰਤ ਦੀ ਸਵਰਗ-ਭੂਮੀ ਹੈ । ਇਸ ਦੀਆਂ ਸੁੰਦਰ ਵਾਦੀਆਂ, ਨੀਲੀਆਂ ਝੀਲਾਂ, ਬਰਫਾਂ, ਕੇਸਰ-ਕਿਆਰੀਆਂ ਸਦਾ ਤੋਂ ਸੈਲਾਨੀਆਂ ਨੂੰ ਧੂਹ ਪਾਂਦੀਆਂ ਆਈਆਂ ਹਨ, ਕਵੀਆਂ ਅਤੇ ਕਲਾਕਾਰਾਂ ਦੀ ਕਲਾ ਦਾ ਵਿਸ਼ਾ ਬਣਦੀਆਂ ਰਹੀਆਂ ਹਨ । ਪਰ ਇਸ ਤੋਂ ਉਲਟ ਇਸ ਦੇ ਵਸਨੀਕਾਂ ਦੀ ਆਰਥਕ, ਸਮਾਜਕ ਅਤੇ ਸਦਾਚਾਰਕ ਦਸ਼ਾ ਅੱਤ ਦਰਜੇ ਭੈੜੀ ਹੈ । ਇਹਦਾ ਵੱਡਾ ਕਾਰਨ ਇਹੀ ਹੈ ਕਿ ਕੁਦਰਤ ਅਤੇ ਮਨੁੱਖਤਾ ਵਿਚਾਲੇ ਸਦੀਆਂ ਤੋਂ ਅਜਾਰੇ ਦਾਰੀ ਦੀ ਕੰਧ ਉਸਰੀ ਚਲੀ ਆ ਰਹੀ ਹੈ ਜਿਸ ਦੋਹਾਂ ਨੂੰ ਅੱਡ ਅੱਡ ਵੰਡ ਰਖਿਆ ਹੈ ।

ਕਸ਼ਮੀਰ ਦੀ ਧਰਤੀ ਤੇ ਕਈ ਅਸਭਿਆ ਫ਼ਿਰਕੇ ਵਸਦੇ ਹਨ ਜਿਹੜੇ (ਕਸ਼ਮੀਰ ਭਾਸ਼ਾ) ਆਸਟਰ ਤੇ ਏਸ਼ਿਆਈ ਪਰਵਾਰ 'ਚੋਂ ਨਿਕਲਣ ਵਾਲੀਆਂ ਬੋਲੀਆਂ ਬੋਲਦੇ ਹਨ । ਵਾਦੀ ਕਸ਼ਮੀਰ, ਜਿਸ ਵਿਚ ਸਿਰੀ ਨਗਰ, ਗੁਲਮਰਗ ਅਤੇ ਪਹਿਲ-ਗਾਮ ਜਹੇ ਪ੍ਰਸਿੱਧ ਸਥਾਨ ਸ਼ਾਮਲ ਹਨ, ਦੀ ਭਾਸ਼ਾ ਕਸ਼ਮੀਰੀ ਕਹਾਉਂਦੀ ਹੈ ਅਤੇ ਇਹ ਭਾਸ਼ਾ ਪੂਰੇ ਕਸ਼ਮੀਰੀ ਖ਼ਿਤੇ ਵਿਚ ਬੋਲੀ ਜਾਂਦੀ ਹੈ । ਇਹਦੇ ਬੋਲਣ ਵਾਲਿਆਂ ਦੀ ਗਿਣਤੀ ਪੰਦਰਾਂ ਲੱਖ ਦੇ ਕਰੀਬ ਹੈ ।

ਇਸ ਭਾਸ਼ਾ ਦਾ ਇਤਿਹਾਸ ਬੜਾ ਪੁਰਾਣਾ ਹੈ । ਇਹ ਦਾ ਆਪਣਾ ਵਿਆਕਰਣ ਹੈ । ਪੰਦਰ੍ਹਾਂ ਸੌ ਸਾਲ ਪਹਿਲੇ ਆਰੀਆਂ ਨੇ ਕਸ਼ਮੀਰ ਤੇ ਕਬਜ਼ਾ ਕੀਤਾ ਅਤੇ ਸੰਸਕ੍ਰਿਤ ਨੂੰ ਰਾਜ-ਭਾਸ਼ਾ ਬਣਾਇਆ । ਇਕ ਹਜ਼ਾਰ ਸਾਲ ਤੱਕ ਉਹ ਇਸ ਬੋਲੀ ਨੂੰ ਸੰਸਕ੍ਰਿਤ ਨਾਲ ਪਰਭਾਵਤ ਕਰਦੇ ਰਹੇ । ਪਰ ਇਹ ਦੀ ਬਣਤਰ ਵਿਚ ਫ਼ਰਕ ਨਾ ਆਇਆ । ਕਸ਼ਮੀਰੀ ਅਵਾਮ ਨੇ ਸੰਸਕ੍ਰਿਤ ਦੇ ਦਬਾ ਦੇ ਸਾਹਮਣੇ ਸਿਰ ਨਾ ਝੁਕਾਇਆ ਅਤੇ ਆਪਣੀ ਮਾਤ-ਭਾਸ਼ਾ ਦੇ ਵਿਅਕਤੀਤਵ ਨੂੰ ਕਾਇਮ ਰਖਿਆ ।

ਕਸ਼ਮੀਰ ਦਾ ਥੋੜਾ ਜਿਹਾ ਸਾਹਿਤ ਸਾਨੂੰ ਸ਼ਾਰਦਾ ਬੋਲੀ ਵਿਚ ਮਿਲਦਾ ਹੈ ਜਿਹੜਾ ਅੱਜ ਵੀ ਲਾਹੌਰ ਦੇ ਮਿਊਜ਼ੀਅਮ ਵਿਚ ਸੁਰੱਖਤ ਹੈ । ਆਰੀਆਂ ਅਤੇ ਬਰਾਹਮਣਾਂ ਤੋਂ ਪਿੱਛੋਂ ਮੁਸਲਮਾਨਾਂ ਨੇ ਕਸ਼ਮੀਰ ਫ਼ਤਹ ਕੀਤਾ ਅਤੇ ਫ਼ਾਰਸੀ ਨੂੰ ਸੰਸਕ੍ਰਿਤ ਦੀ ਜਗ੍ਹਾ ਪਰਚਲਿਤ ਕੀਤਾ । ਉਨੀਵੀਂ ਸਦੀ ਦੇ ਅੰਤ ਤੀਕ ਇਥੇ ਫ਼ਾਰਸੀ ਦਾ ਜ਼ੋਰ ਰਿਹਾ ਜਿਹਦਾ ਸਿੱਟਾ ਇਹ ਨਿਕਲਿਆ ਕਿ ਅੱਜ ਇਥੋਂ ਦੇ ਸ਼ਹਿਰਾਂ ਵਿਚ ਫ਼ਾਰਸੀ-ਰਲੀ ਕਸ਼ਮੀਰੀ ਬੋਲੀ ਜਾਂਦੀ ਹੈ ।

ਬਰਾਹਮਣੀ ਰਾਜ-ਕਾਲ ਵਿਚ ਕਸ਼ਮੀਰੀ ਜ਼ਬਾਨ ਦੇ ਲੋਕ-ਸਾਹਿੱਤ (ਕਸ਼ਮੀਰੀ ਸਾਹਿੱਤ) ਦਾ ਕੀ ਹਾਲ ਸੀ, ਇਹਦਾ ਕੋਈ ਭਰੋਸੇ-ਜੋਗ ਹਵਾਲਾ ਨਹੀਂ ਮਿਲਦਾ ਕਿਉਂ ਜੋ ਚੌਦਵੀਂ ਸਦੀ ਤੋਂ ਪਹਿਲਾਂ ਦੀਆਂ ਰਚਨਾਵਾਂ ਸੁਰੱਖਤ ਨਹੀਂ ਰਹਿ ਸਕੀਆਂ । ਸੁਲਤਾਨ ਜ਼ੈਨ-ਉਲ-ਆਬਦੀਨ (੧੪੧੭-੧੪੬੫) ਦੇ ਰਾਜ-ਕਾਲ ਵਿਚ ਕਿਸੇ ਗੁਮਨਾਮ ਕਵੀ ਦੀ ਲਿਖੀ ਇਕ ਕਵਿਤਾ 'ਬਾਣਾ-ਸੌਰਦਾ' ਮਿਲਦੀ ਹੈ ਜਿਹੜੀ ਕਸ਼ਮੀਰੀ ਭਾਸ਼ਾ ਦੀ ਸ਼ਾਇਦ ਪਹਿਲੀ ਕਵਿਤਾ ਹੈ । ਸੂਫ਼ੀ ਕਵਿੱਤਰੀ ਸੁਅੱਲਾ, ਜਿਹੜੀ ਕਸ਼ਮੀਰੀ ਭਾਸ਼ਾ ਦੀ ਪਹਿਲੀ ਪ੍ਰਸਿੱਧ ਕਵਿੱਤਰੀ, ਹੋਈ ਹੈ ਨੂੰ ਕਬੀਰ ਵਾਂਗ ਹਿੰਦੂ ਤੇ ਮੁਸਲਮਾਨ ਦੋਵੇਂ ਮੰਨਦੇ ਹਨ । ਇਸੇ ਕਾਲ ਵਿਚ ਸ਼ੇਖ ਨੂਰ-ਉ-ਦੀਨ ਅਤੇ ਸੋਮ ਪੰਡਤ ਨੇ ਵੀ ਕਸ਼ਮੀਰੀ ਭਾਸ਼ਾ ਵਿਚ ਕਵਿਤਾਵਾਂ ਕਹੀਆਂ ਹਨ । ਪਰ ਇਸ ਸਮੇਂ ਦਾ ਵਧੇਰੇ ਕਸ਼ਮੀਰੀ ਸਾਹਿਤ ਇਸਤਰੀ-ਕਵੀਆਂ ਦਾ ਰਚਿਆ ਮਿਲਦਾ ਹੈ ਕਿਉਂ ਜੋ ਮਰਦ ਤਾਂ ਦਰਬਾਰੀ ਹੋ ਗਏ ਸਨ ਅਤੇ ਫ਼ਾਰਸੀ ਵਿਚ ਰਚਨਾਵਾਂ ਕਰਦੇ ਸਨ । ਅਕਬਰ ਨੇ ਜਦੋਂ ਕਸ਼ਮੀਰ ਨੂੰ ਫ਼ਤਿਹ ਕੀਤਾ ਤਾਂ ਉਸ ਸਮੇਂ ਉਥੋਂ ਦੀ ਪ੍ਰਸਿੱਧ ਕਵਿੱਤਰੀ 'ਮਲਕਾ ਹੱਬਾ ਖ਼ਾਤੂਨ' ਸੀ । ਉਸ ਦੇ ਪਤੀ ਨੂੰ ਅਕਬਰ ਦੇ ਹੁਕਮ ਨਾਲ ਕੈਦ ਕਰ ਲਿਆ ਗਿਆ । ਇਸ ਘਟਨਾ ਦਾ ਕਵਿੱਤਰੀ ਦੇ ਮਨ ਤੇ ਏਨਾ ਅਸਰ ਪਿਆ ਕਿ ਉਹ ਜੋਗਨ ਬਣ ਕੇ ਘਰੋਂ ਨਿਕਲ ਗਈ ਅਤੇ ਫਿਰ ਉਸਦਾ ਕੋਈ ਥਹੁ ਨਾ ਲਗਾ । ਉਹ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਅੱਜ ਵੀ ਲੋਕ-ਮੂੰਹਾਂ ਤੇ ਚੜ੍ਹੀਆਂ ਹੋਈਆਂ ਹਨ । ਇਸ ਤਰ੍ਹਾਂ ਉਨ੍ਹੀਵੀ ਸਦੀ ਵੀਸਵੀ ਤੱਕ ਹਿੰਦੂਆਂ ਤੇ ਮੁਸਲਮਾਨਾਂ ਨੇ ਮਿਲ ਕੇ ਕਸ਼ਮੀਰੀ ਜ਼ਬਾਨ ਅਤੇ ਸਾਹਿੱਤ ਨੂੰ ਪਰਵਾਨ ਚੜ੍ਹਾਇਆ ।

ਪਰ ਜਿਸ ਆਦਮੀ ਨੇ ਅੱਜ ਤੋਂ ਸੌ ਸਾਲ ਪਹਿਲਾਂ ਨਵੀਨ ਕਸ਼ਮੀਰੀ ਸਾਹਿੱਤ ਦੀ ਨੀਂਹ ਰੱਖੀ, ਉਹਦਾ ਨਾਂ ਮਹਿਮੂਦ ਗਾਮੀ ਹੈ । ਉਸ ਕਸ਼ਮੀਰੀ ਭਾਸ਼ਾ ਵਿਚ ਈਰਾਨੀ ਢੰਗ ਨਾਲ ਯੂਸਫ਼-ਜ਼ੁਲੇਖਾਂ, ਲੈਲਾ ਮਜਨੂੰ ਆਦਿ ਦੀ ਰਚਨਾ ਕੀਤੀ । ਪਰ ਇਹ ਰਚਨਾਵਾਂ ਫ਼ਾਰਸੀ ਤੋਂ ਦੂਰ ਠੇਠ ਕਸ਼ਮੀਰੀ ਵਿਚ ਸਨ, ਇਸ ਕਾਰਨ ਇਨ੍ਹਾਂ ਨੂੰ ਉੱਚੀਆਂ ਸ੍ਰੇਣੀਆਂ ਵਿਚ ਕੋਈ ਜਗ੍ਹਾ ਨਾ ਮਿਲੀ । ਪਰ ਇਸ ਤੋਂ ਮਗਰੋਂ ਸੈਂਕੜੇ ਲਿਖਾਰੀਆਂ ਨੇ

ਇਸੇ ਕਸ਼ਮੀਰੀ ਭਾਸ਼ਾ ਵਿਚ ਲਿਖਣਾ ਆਰੰਭ ਕਰ ਦਿਤਾ। ਪਰ ਉਸ ਜ਼ਮਾਨੇ ਵਿਚ ਫ਼ਾਰਸੀ ਦਾ ਏਨਾ ਜ਼ੋਰ ਸੀ ਕਿ ਇਨ੍ਹਾਂ ਲੇਖਕਾਂ ਦੀਆਂ ਰਚਨਾਵਾਂ ਨੂੰ ਸਰਕਾਰੀ ਹਲਕਿਆਂ ਵਲੋਂ 'ਮੂਰਖਾਂ ਦੀ ਬਕਵਾਸ' ਕਹਿ ਕੇ ਤਿਰਸਕਾਰਿਆ ਗਿਆ ਅਤੇ ਸੁਟ ਪਾਇਆ ਗਿਆ। ਫਿਰ ਵੀ ਸੈਫ਼-ਉ-ਦੀਨ ਅਤੇ ਸੰਤੀ ਪੰਡਤ ਇਸ ਦੌਰ ਦੇ ਪ੍ਰਸਿੱਧ ਕਵੀ ਮੰਨੇ ਗਏ ਹਨ ਅਤੇ ਇਨ੍ਹਾਂ ਦੀ ਅੱਜ ਵੀ ਕਦਰ ਹੈ।

ਸੀਰਾਮ ਪੁਰ ਦੇ ਈਸਾਈ ਮਿਸ਼ਨਰੀਆਂ ਨੇ ਸੰਨ ੧੮੪੧ ਈ: ਵਿਚ ਬਾਈਬਲ ਦਾ ਸ਼ਾਰਦਾ ਵਿਚ ਅਨੁਵਾਦ ਪ੍ਰਕਾਸ਼ਤ ਕੀਤਾ। ਸੰਨ ੧੯੩੬ ਵਿਚ ਕਸ਼ਮੀਰੀ ਭਾਸ਼ਾ ਦਾ ਸੰਸਕ੍ਰਿਤ ਵਿਚ ਕੋਸ਼ ਬਣਾਇਆ ਗਿਆ। ਕਸ਼ਮੀਰੀ ਬੋਲੀ ਦੀਆਂ ਲੋਕ-ਕਥਾਵਾਂ ਅਤੇ ਗੀਤਾਂ ਦਾ ਸਭ ਤੋਂ ਵਧੀਆ ਤੇ ਪ੍ਰਤੀਨਿਧ ਸੰਗ੍ਰਹਿ ੧੮੯੩ ਈ: ਵਿਚ ਜੇ. ਹੰਟਨ ਨੇ ਤਿਆਰ ਕੀਤਾ। ਅੱਜ ਕੀ ਪ੍ਰੋ. ਕੌਲ ਅਤੇ ਪ੍ਰਿਥਵੀ ਨਾਥ ਆਦਿ ਇਸ ਬੋਲੀ ਦੇ ਸਾਹਿੱਤਕ ਭੰਡਾਰੇ ਦੀ ਛਾਣ-ਬੀਣ ਕਰ ਰਹੇ ਹਨ।

ਇਸ ਸਮੇਂ ਕਸ਼ਮੀਰੀ ਬੋਲੀ ਦੇ ਤਿੰਨ ਪ੍ਰਸਿੱਧ ਕਵੀ ਹਨ, ਮਹਿਜੂਰ, ਆਜ਼ਾਦ ਅਤੇ ਬੇਗ। ਮਹਿਜੂਰ ਇਨ੍ਹਾਂ 'ਚੋਂ ਸ਼ਰੋਮਣੀ ਹੈ।

ਗੁਲਾਮ ਮੁਹੰਮਦ ਮਹਿਜੂਰ ਬੜੀ ਗੰਭੀਰ ਸ਼ਖਸੀਅਤ ਦੇ (ਕਸ਼ਮੀਰ ਦਾ ਵਰਡਸ ਵਰਥ) ਮਾਲਕ ਹਨ—ਲੰਮਾ ਕੱਦ, ਗੋਰਾ ਰੰਗ, ਛੋਟੀਆਂ ਛੋਟੀਆਂ ਅੱਖੀਂ ਅਤੇ ਚਿਹਰੇ ਤੇ ਕੋਮਲ ਮੁਸਕਰਾਹਟ। ਇਕ ਆਲੋਚਕ ਦੇ ਇਸ ਸੁਵਾਲ ਦਾ ਕਿ 'ਤੁਸੀਂ ਆਪਣੇ ਕਾਵਿ ਵਿਚ ਫ਼ਾਰਸੀ ਸ਼ਬਦਾਂ ਦੀ ਵਧੇਰੇ ਵਰਤੋਂ ਕਿਉਂ ਨਹੀਂ ਕਰਦੇ', ਆਪ ਨੇ ਇਕ ਵਾਰ ਉੱਤਰ ਦਿਤਾ ਕਿ "ਹੜ੍ਹ ਨੂੰ ਰੋਕਣ ਲਈ ਕੁਦਰਤ ਨੇ ਮੈਨੂੰ ਪੈਦਾ ਕੀਤਾ ਹੈ।" ਉਨ੍ਹਾਂ ਦੇ ਇਸ ਬਿਆਨ ਵਿਚ ਬਨਾਵਟ ਨਹੀਂ, ਸਚਿਆਈ ਦੀ ਸਪਸ਼ਟ ਝਲਕ ਮਿਲਦੀ ਹੈ।

ਮਹਿਜੂਰ, ਅਵੰਤੀਪੁਰ ਦੇ ਕੋਲ 'ਪੁਲ ਮਾਵਾ' ਪਿੰਡ ਵਿਚ ੧੮੮੧ ਈ: ਵਿਚ ਪੈਦਾ ਹੋਏ। ਉਨ੍ਹਾਂ ਦੇ ਪਿਤਾ ਪੀਰ ਜ਼ਾਦਾ ਸਨ। ਆਪ ਦੀ ਆਰੰਭਕ ਸਿਖਿਆ ਘਰ ਵਿਚ ਹੀ ਹੋਈ। ਫਿਰ ਸਿਰੀ ਨਗਰ ਅਰਬੀ ਫਾਰਸੀ, ਅਤੇ ਉਰਦੂ ਦੀ ਵਿਦਿਆ ਪਰਾਪਤ ਕੀਤੀ, ਉੱਚੀ ਵਿਦਿਆ ਲੈਕੇ ਘਰ ਪਰਤੇ। ਮਾਪਿਆਂ ਨੇ ਉਨ੍ਹਾਂ ਨੂੰ ਪਿੱਤਰੀ ਪੇਸ਼ੇ, ਪੀਰੀ-ਮੁਰੀਦੀ ਵਲ ਲਾਣਾ ਚਾਹਿਆ, ਪਰ ਮਹਿਜੂਰ ਨੂੰ ਇਸ ਪੇਸ਼ੇ ਨਾਲ ਘ੍ਰਿਣਾ ਸੀ। ਉਹ ਨਹੀਂ ਸੀ ਚਾਹੁੰਦੇ ਕਿ ਕਿਸੇ ਅੱਗੇ ਹੱਥ ਅੱਡਿਆ ਜਾਵੇ। ਮਾਤਾ ਪਿਤਾ ਨੂੰ ਪੁਤਰ ਦੀ ਇਹ ਹਰਕਤ ਚੰਗੀ ਨਹੀਂ ਲਗੀ ਅਤੇ ਮਹਿਜੂਰ ਨੂੰ ਛੋਟੀ ਉਮਰੇ ਹੀ ਘਰੋਂ ਨਿਕਲ ਜਾਣਾ ਪਿਆ। ਨੌਕਰੀ ਦੀ ਭਾਲ ਵਿਚ ਆਵਾਰਾ ਗਰਦੀ ਕਰਦੇ ਉਹ ੧੯੦੫ ਈ: ਵਿਚ ਲਾਹੌਰ ਪਹੁੰਚੇ, ਇਥੋਂ ਅੰਮ੍ਰਿਤਸਰ ਆਏ। ਇਥੇ ਉਨ੍ਹਾਂ ਦਾ ਮੇਲ ਉਸ ਸਮੇਂ ਦੇ ਵੱਡੇ ਵੱਡੇ ਕਵੀਆਂ ਨਾਲ ਹੋਇਆ।

੧੯੦੭ ਈ: ਵਿਚ ਮਹਿਜੂਰ ਵਾਪਸ ਸਿਰੀ ਨਗਰ ਪੁਜੇ। ਉਸ ਸਮੇਂ ਚੌਧਰੀ ਖੁਸ਼ੀ ਮੁਹੰਮਦ ਨਾਜ਼ਰ ਉਥੇ ਮੁਹਤਮਿਮ ਬੰਦੋਬਸਤ ਸਨ। ਉਹ ਆਪ ਵੀ ਕਵੀ ਸਨ। ਮਹਿਜੂਰ ਦੀ ਲਿਆਕਤ ਵੇਖ ਕੇ ਆਪਣੇ ਕੋਲ ਰਖ ਲਿਆ ਤੇ ਪਟਵਾਰ ਦੀ "ਉਚੀ ਪਦਵੀ" ਤੇ ਲਾ ਦਿਤਾ। ਉਸ ਸਮੇਂ ਉਨ੍ਹਾਂ ਨੂੰ ਅੱਠ ਰੁਪਏ ਮਹੀਨਾ ਤਨਖਾਹ ਮਿਲਦੀ ਸੀ। ਚਾਲ੍ਹੀ ਸਾਲ ਦੀ ਸੇਵਾ ਤੋਂ ਬਾਦ ਆਪ ਤੰਗੀ ਦੀ ਅਵਸਥਾ 'ਚ ਵਜ਼ੀਫ਼ਾ ਲੈ ਕੇ ਅੱਡ ਹੋ ਗਏ। ਹੁਣ ਉਨ੍ਹਾਂ ਨਿਸਚਾ ਕੀਤਾ ਕਿ ਅਗੋਂ ਤੋਂ ਉਹ ਆਪਣਾ ਸਾਰਾ ਸਮਾਂ ਕਸ਼ਮੀਰੀ ਜਨਤਾ ਅਤੇ ਸਾਹਿੱਤ ਦੀ ਸੇਵਾ ਵਿਚ ਹੀ ਬਿਤਾਉਣਗੇ। ੧੯੨੮ ਈ: ਦੀ ਗੱਲ ਹੈ ਕਿ ਮਹਿਜੂਰ ਦੀ ਆਪਣੇ ਪੰਜਾਬ ਵਿਚ ਰਹਿੰਦੇ ਮਿੱਤਰਾਂ ਤੇ ਰਿਸ਼ਤੇਦਾਰਾਂ ਨਾਲ ਚਿੱਠੀ-ਚਪੱਠੀ ਤੋਂ ਰਿਆਸਤ ਦੇ ਖੁਫੀਆ ਵਿਭਾਗ ਨੂੰ ਸ਼ਕ ਪਿਆ ਕਿ ਮਹਿਜੂਰ ਬ੍ਰਿਟਸ਼ ਭਾਰਤ ਦੇ ਸਿਆਸੀ ਲੀਡਰਾਂ ਨਾਲ ਸੰਪਰਕ ਰਖਦਾ ਹੈ ਤੇ ਉਨ੍ਹਾਂ ਦੇ ਵਿਚਾਰ ਕਸ਼ਮੀਰ ਵਿਚ ਫੈਲਾ ਰਿਹਾ ਹੈ। ਨਹੀਂ ਤਾਂ ਉਸ ਦੀਆਂ ਰਚਨਾਵਾਂ ਏਨੀਆਂ ਹਰਮਨ ਪਿਆਰੀਆਂ ਨਹੀਂ ਸਨ ਹੋ ਸਕਦੀਆਂ। ਮਹਿਜੂਰ ਦੇ ਵਿਰੁਧ ਤਹਿਕੀਕਾਤ ਕੀਤੀ ਗਈ। ਉਨ੍ਹਾਂ ਦੀ ਬਦਲੀ ਦੂਰ ਮੁਜ਼ੱਫਰਾਬਾਦ ਕਰ ਦਿਤੀ ਗਈ। ਪਰ ਜਦੋਂ ਜੁਰਮ ਸਾਬਤ ਨਾ ਹੋ ਸਕਿਆ ਤਾਂ ਉਨ੍ਹਾਂ ਨੂੰ ਸਿਰੀ ਨਗਰ ਬੁਲਾ ਲਿਆ ਗਿਆ।

੧੯੦੭ ਈ: ਵਿਚ ਪੰਜਾਬ ਤੋਂ ਮੁੜਨ ਬਾਦ ਮਹਿਜੂਰ ਨੇ ਇਕ ਕਿਸਾਨ ਕੁੜੀ ਨਾਲ ਵਿਆਹ ਕਰ ਲਿਆ। ਉਨ੍ਹਾਂ ਦੇ ਘਰ ਇਕੋ ਲੜਕਾ ਪੈਦਾ ਹੋਇਆ ਜਿਹਦਾ ਨਾਂ ਉਨ੍ਹਾਂ ਮੁਹੰਮਦ ਅਮੀਨ ਰਖਿਆ ਤੇ ਅਰਬੀ ਅਤੇ ਫ਼ਾਰਸੀ ਤੋਂ ਛੁਟ ਅੰਗਰੇਜ਼ੀ ਦੀ ਸਿਖਿਆ ਵੀ ਦੁਆਈ। ਮੁਹੰਮਦ ਅਮੀਨ ਇਸ ਸਮੇਂ ਇਤਿਹਾਸ ਦਾ ਰੀਸਰਚ ਸਕਾਲਰ ਹੈ।

ਮਹਿਜੂਰ ਨੇ ਆਪਣੀ ਕਵਿਤਾ ਦਾ ਆਰੰਭ ਫ਼ਾਰਸੀ ਜ਼ਬਾਨ ਤੋਂ ਕੀਤਾ। ਫ਼ਾਰਸੀ 'ਚ ਉਨ੍ਹਾਂ ਨੇ ਹੁਣ ਤੀਕ ਸੱਠ-ਸੱਤਰ ਕਵਿਤਾਵਾਂ ਲਿਖੀਆਂ ਹਨ। ਫ਼ਾਰਸੀ ਦੇ ਨਾਲ ਨਾਲ ਉਰਦੂ ਵਿਚ ਵੀ ਕਾਵਿ-ਰਚਨਾ ਕੀਤੀ ਅਤੇ ੧੯੩੦ ਈ: ਤਕ

ਉਰਦੂ ਵਿਚ ਵੀ ਲਿਖਦੇ ਰਹੇ। ਇਸ ਤੋਂ ਪਿਛੋਂ ਉਨ੍ਹਾਂ ਨੇ ਕਸ਼ਮੀਰੀ ਬੋਲੀ ਵਿਚ ਲਿਖਣਾ ਆਰੰਭ ਕੀਤਾ। ਉਨ੍ਹਾਂ ਦੀ ਤਬਦੀਲੀ ਦੀ ਇਕ ਵਿਸ਼ੇਸ਼ ਪਛੋਕੜ ਸੀ। ਉਹ ਇਹ ਕਿ ਪਟਵਾਰੀ ਦੀ ਹੈਸੀਅਤ ਵਿਚ ਪੇਂਡੂ ਜਨਤਾ ਨਾਲ ਉਨ੍ਹਾਂ ਦਾ ਰੋਜ਼ ਦਾ ਸੰਬੰਧ ਰਹਿੰਦਾ ਸੀ ਪਰ ਅਨਪੜ੍ਹ ਜਨਤਾ ਉਨ੍ਹਾਂ ਦੀ ਕਵਿਤਾ ਨੂੰ ਸਮਝ ਨਹੀਂ ਸਕਦੀ ਸੀ ਅਤੇ ਨਾਹੀ ਇਕ ਕਵੀ ਦੇ ਤੌਰ ਤੇ ਮਹਿਜੂਰ ਦੀ ਉਨ੍ਹਾਂ ਦੇ ਨਜ਼ਦੀਕ ਕੋਈ ਕਦਰ ਸੀ। ਇਸ ਕਾਰਣ ਮਜਬੂਰ ਹੋ ਕੇ ਮਹਿਜੂਰ ਆਪਣੇ ਸ਼ੀਸ਼ ਮਹਿਲ 'ਚੋਂ ਜਨਤਾ ਦੇ ਵਿਚਾਲੇ ਉਤਰ ਆਏ ਅਤੇ ਜਨਤਾ ਦੀ ਹੀ ਬੋਲੀ ਵਿਚ ਕਵਿਤਾ ਕਰਨ ਲਗੇ। ਜਦੋਂ ਹੁਣੇ ਹੀ ਉਨ੍ਹਾਂ ਕੋਲੋਂ ਕਿਸੇ ਪੁਛਿਆ ਕਿ 'ਤੁਸੀਂ ਉਰਦੂ ਅਤੇ ਫਾਰਸੀ ਨੂੰ ਛੱਡ ਕੇ ਕਸ਼ਮੀਰੀ ਬੋਲੀ ਵਿਚ ਕਿਉਂ ਕਵਿਤਾ ਰਚਣ ਲੱਗ ਪਏ' ਤਾਂ ਉਨ੍ਹਾਂ ਬਿਨਾ ਸੋਚੇ-ਤਕੋ ਦੇ ਉੱਤਰ ਦਿਤਾ :—

'ਜਦੋਂ ਕੌਮੀ ਤੇ ਵਤਨੀ ਸ਼ਊਰ ਮੇਰੇ ਅੰਦਰ ਪਕੇਰਾ ਹੋ ਚੁੱਕਾ ਤਾਂ ਮੈਂ ਆਪਣੀ ਮਾਂ-ਬੋਲੀ ਨੂੰ ਦੁਰੱਸੀ ਦੀ ਦਸ਼ਾ ਵਿਚ ਪਿਆ ਹੋਇਆ ਤੱਕਿਆ। ਮੇਰੀ ਜ਼ਮੀਰ ਨੇ ਮੈਨੂੰ ਲਾਹਨਤਾਂ ਪਾਣੀਆਂ ਸ਼ੁਰੂ ਕੀਤੀਆਂ ਕਿ ਮੈਂ ਆਪਣੀ ਮਾਂ-ਬੋਲੀ ਨੂੰ ਛੱਡ ਕੇ ਦੂਜੀਆਂ ਬੋਲੀਆਂ ਦੀ ਸੇਵਾ ਕਰ ਰਿਹਾ ਹਾਂ। ਭੂਤ ਦੀਆਂ ਇਤਿਹਾਸਕ ਸਚਿਆਈਆਂ ਨੇ ਮੇਰੀਆਂ ਅੱਖਾਂ ਖੋਲ੍ਹ ਦਿਤੀਆਂ। ਕਿ ਅੱਜ ਦੀ ਪਛੜੀ ਹੋਈ ਕਸ਼ਮੀਰੀ ਭਾਸ਼ਾ ਨੇ ਸਦੀਆਂ ਪਹਿਲੋਂ ਵੱਡੇ ਵੱਡੇ ਕਲਾਕਾਰ ਪੈਦਾ ਕੀਤੇ ਸਨ। ਪਰ ਅੱਜ ਨਾ ਕੇਵਲ ਇਸ ਬੋਲੀ ਨਾਲ ਗੈਰਾਂ ਨੂੰ ਸਗੋਂ ਖ਼ੁਦ ਕਸ਼ਮੀਰੀਆਂ ਨੂੰ ਘਿਰਣਾ ਹੈ ਅਤੇ ਉਸੇ ਪਲ ਤੋਂ ਮੈਂ ਨਿਸ਼ਚਾ ਕੀਤਾ ਕਿ ਮੈਂ ਆਪਣੀ ਮਾਂ-ਬੋਲੀ ਦੀ ਸੇਵਾ ਕਰਾਂਗਾ ਅਤੇ ਇਸ ਨੂੰ ਮੁੜ ਇਕ ਪਰਫੁੱਲਤ ਜ਼ਬਾਨ ਬਣਾ ਕੇ ਛਡਾਂਗਾ। ਮੈਂ ਕਸ਼ਮੀਰ ਦੇ ਬੀਤੇ ਕਾਲ ਦੇ ਜਨਤਕ ਕਵੀਆਂ, ਰਸੂਲ ਮਨੀਰ ਅਤੇ ਹੱਬ ਖ਼ਾਤੂਨ ਦੀ ਤਰਜ਼ ਤੇ ਕਵਿਤਾਵਾਂ ਕਹੀਆਂ ਅਤੇ ਮੈਂ ਤਕਿਆ ਕਿ ਥੋੜ੍ਹੇ ਦਿਨਾਂ 'ਚ ਮੇਰੀਆਂ ਕਵਿਤਾਵਾਂ ਲੋਕ-ਮੂੰਹਾਂ ਤੇ ਆਮ ਹੋ ਗਈਆਂ।'

ਇਸ ਵਿਚ ਕੋਈ ਸੰਦੇਹ ਨਹੀਂ ਕਿ ਇਸ ਸਮੇਂ ਮਹਿਜੂਰ ਕਸ਼ਮੀਰੀ ਬੋਲੀ ਦੇ ਸਭ ਤੋਂ ਵੱਡੇ ਲੋਕ-ਕਵੀ ਹਨ। ਬਲਰਾਜ ਸਾਹਨੀ ਨੇ ਇਕ ਵਾਰ ਵਿਸ਼ਵ ਭਾਰਤੀ ਵਿਚ ਲਿਖਿਆ ਸੀ :—

"ਜੇਕਰ ਮਹਿਜੂਰ ਅੱਜ ਇਕ ਗੀਤ ਲਿਖਦੇ ਹਨ ਤਾਂ ਉਹ ਇਕ ਪਖਵਾੜੇ ਦੇ ਅੰਦਰ ਅੰਦਰ ਲੋਕ-ਜ਼ਬਾਨ ਤੇ ਚੜ੍ਹ ਜਾਂਦਾ ਹੈ। ਬਾਲਕ ਸਕੂਲ ਜਾਂਦੇ ਹੋਏ, ਕੁੜੀਆਂ ਧਾਨ ਕੁਟਦੀਆਂ ਹੋਈਆਂ, ਮਾਂਝੀ ਬੇੜੀ ਚਲਾਉਂਦੇ ਹੋਏ ਅਤੇ ਮਜ਼ਦੂਰ ਕੰਮ ਕਰਦੇ ਹੋਏ—ਸਾਰੇ ਦੇ ਸਾਰੇ ਗੀਤ ਗਾਉਣ ਲਗਦੇ ਹਨ।"

ਮਹਿਜੂਰ ਦੇ ਬੋਲ ਹਰ ਮਨ ਪਿਆਰੇ ਹੁੰਦੇ ਹੋਏ ਵੀ ਕਸ਼ਮੀਰ ਦੇ ਉੱਚੇ ਤਬਕੇ ਨੇ ਉਨ੍ਹਾਂ ਦੇ ਕਾਵਿ ਨੂੰ ਕੋਈ ਮਹੱਤਤਾ ਨਹੀਂ ਦਿਤੀ। ਪਰ ਅੱਜ ਤਾਂ ਮਹਿਜੂਰ ਦੇ ਗੀਤ ਕਸ਼ਮੀਰ ਦੀਆਂ ਤਰਾਈਆਂ ਵਿਚ ਰਹਿਣ ਵਾਲੇ ਬੱਚੇ ਬੱਚੇ ਦੀ ਜ਼ਬਾਨ ਤੇ ਚੜ੍ਹ ਗਏ ਹਨ। ਪੰਡਤ ਆਨੰਦ ਨਾਰਾਇਣ ਕੌਲ ਨੇ ਮਹਿਜੂਰ ਦੇ ਇਕ ਆਰੰਭਕ ਗੀਤ 'ਹੇ ਮੇਰੇ ਫੁਲ' ਦਾ ਅੰਗ੍ਰੇਜ਼ੀ ਅਨੁਵਾਦ ਵਿਸ਼ਵ ਭਾਰਤੀ ਵਿਚ ਪ੍ਰਕਾਸ਼ਤ ਕਰਾਇਆ ਸੀ। ਉਸ ਸਮੇਂ ਮਹਾਂ ਕਵੀ ਟੈਗੋਰ ਜੀਉਂਦੇ ਸਨ। ਉਨ੍ਹਾਂ ਨੇ ਉਸ ਦੀ ਸ਼ਲਾਘਾ ਕਰਦੇ ਹੋਏ ਮਹਿਜੂਰ ਨੂੰ ਲਿਖਿਆ, 'ਮੈਂ ਤੁਹਾਡੀ ਕਵਿਤਾ ਵੇਖੀ। ਤੁਹਾਡੇ ਮੇਰੇ ਵਿਚਾਰ ਮਿਲਦੇ ਜੁਲਦੇ ਹਨ। ਜੇ ਤੁਸੀਂ ਬੰਗਾਲੀ ਜਾਂ ਅੰਗ੍ਰੇਜ਼ੀ ਜਾਣਦੇ ਹੁੰਦੇ ਤਾਂ ਮੈਂ ਕਹਿੰਦਾ ਕਿ ਤੁਸੀਂ ਮੇਰੀਆਂ ਕਵਿਤਾਵਾਂ ਤੋਂ ਹੀ ਇਹ ਵਿਚਾਰ ਪਰਾਪਤ ਕੀਤੇ ਹਨ। ਮੈਂ ਤੁਹਾਡੀ ਕਵਿਤਾ ਤੋਂ ਬਹੁਤ ਖ਼ੁਸ਼ ਹੋਇਆ ਹਾਂ।" ਇਸੇ ਤਰ੍ਹਾਂ ਜਦ ਉਨ੍ਹਾਂ ਦੇ ਦੂਸਰੇ ਗੀਤ 'ਕਿਸਾਨ ਦੀ ਲੜਕੀ' ਦਾ ਅਨੁਵਾਦ ਟੈਗੋਰ ਨੇ ਵੇਖਿਆ ਤਾਂ ਉਨ੍ਹਾਂ ਨੇ ਦੋਬਾਰਾ ਮਹਿਜੂਰ ਨੂੰ ਲਿਖਿਆ, 'ਤੁਸੀਂ ਕਸ਼ਮੀਰ ਦੇ ਵਰਡਸ ਵਰਥ ਹੋ।' ਉਸ ਸਮੇਂ ਕਸ਼ਮੀਰ ਦਾ ਉੱਚਾ ਤਬਕਾ ਆਪਣੀ ਨੀਂਦਰ ਤੋਂ ਤਭ੍ਰਕਿਆ ਅਤੇ ਸਿਰੀ ਨਗਰ ਵਿਚ ਹੋਣ ਵਾਲੇ ਇਕ ਵਡੇ ਕਵੀ ਦਰਬਾਰ ਵਿਚ ਮਹਿਜੂਰ ਨੂੰ ਸ਼ਾਮਲ ਹੋਣ ਲਈ ਸੱਦਾ-ਪੱਤਰ ਘੱਲਿਆ ਗਿਆ। ਉਥੇ ਆਪਣੀ ਕਵਿਤਾ ਪੜ੍ਹਨ ਤੋਂ ਪਹਿਲਾਂ ਮਹਿਜੂਰ ਨੇ ਭਾਸ਼ਨ ਦਿੰਦਿਆਂ ਕਿਹਾ ਕਿ :—

'ਟੈਗੋਰ ਦਾ ਇਹ ਮਨੁੱਖ-ਪਿਆਰ ਅਤੇ ਮਰਦ-ਸ਼ਨਾਸੀ ਹੈ ਕਿ ਉਨ੍ਹਾਂ ਨੇ ਇਕ ਸ਼ਬਦ ਕਹਿਕੇ ਮੇਰੇ ਵਤਨ ਦੇ ਲੋਕਾਂ ਨੂੰ ਮੇਰੀ ਹੋਂਦ ਦਾ ਇਹਸਾਸ ਕਰਾ ਦਿਤਾ।'

ਮਹਿਜੂਰ ਦੀਆਂ ਕਸ਼ਮੀਰੀ ਕਵਿਤਾਵਾਂ ਦੇ ਹੁਣ ਤਕ ਬਾਰਾਂ ਸੰਗ੍ਰਹਿ ਪਰਕਾਸ਼ਤ ਹੋ ਚੁੱਕੇ ਹਨ। ਇਸ ਤੋਂ ਇਲਾਵਾ ਉਨ੍ਹਾਂ ਨੇ ਕਸ਼ਮੀਰੀ ਭਾਸ਼ਾ ਵਿਚ ਉਰਦੂ ਦੇ ਕਵੀਆਂ ਦਾ ਇਤਿਹਾਸ ਸੰਪਾਦਤ ਕੀਤਾ ਹੈ। ਇਹ ਹਾਲੀ ਛਪਿਆ ਨਹੀਂ। ਮਹਿਜੂਰ ਨੇ ਕਸ਼ਮੀਰੀ ਜ਼ਬਾਨ ਵਿਚ 'ਰੋਸ਼ਨੀ' ਨਾਂ ਦਾ ਇਕ ਮਾਸਕ-ਪਤਰ ਵੀ ਜਾਰੀ ਕੀਤਾ ਸੀ। ਪਰ ਇਹਦੇ ਤੇ ਸਰਕਾਰੀ ਦਮਨ-ਚੱਕਰ ਚਲਿਆ ਤੇ ਬੰਦ ਕਰ ਦਿਤਾ ਗਿਆ। ਇਹਦੀ ਮਕਬੂਲੀਅਤ ਦਾ ਇਹ

ਹਾਲ ਸੀ ਕਿ ਦੂਜੇ ਮਹੀਨੇ ਹੀ ਇਹ ਦੋ ਹਜ਼ਾਰ ਦੀ ਗਿਣਤੀ ਵਿਚ ਛਪਣ ਲਗ ਪਿਆ ਸੀ।

ਮਹਿਜੂਰ ਦੇ ਕਾਵਿ ਬਾਰੇ ਕੋਈ ਨਿਸਚਤ ਰਾਏ ਦੇ ਸਕਣਾ ਸਾਡੇ ਲਈ ਸੰਭਵ ਨਹੀਂ ਕਿਉਂ ਜੋ ਦੇਸੀ ਭਾਸ਼ਾਵਾਂ ਵਿਚ ਉਨ੍ਹਾਂ ਦੀਆਂ ਕਵਿਤਾਵਾਂ ਦਾ ਕੋਈ ਸਫਲ ਅਨੁਵਾਦ ਨਹੀਂ ਹੋਇਆ। ਜਿਥੋਂ ਤੀਕ ਅਸੀਂ ਅੰਗ੍ਰੇਜ਼ੀ ਅਨੁਵਾਦ ਵੇਖੇ ਹਨ, ਅਸੀਂ ਇਹ ਕਹਿ ਸਕਦੇ ਹਾਂ ਕਿ ਇਹਨਾਂ 'ਚ ਭਾਵਾਂ ਦੀ ਕੋਮਲਤਾ, ਕਲਾ ਦੀ ਸੂਖਮਤਾ ਅਤੇ ਵੰਨ ਸੁਵੰਨਤਾ ਅਤੇ ਵਰਣਨ-ਢੰਗ ਦੀ ਨਵੀਨਤਾ ਦਾ ਸੁਮੇਲ ਹੈ। ਉਨ੍ਹਾਂ ਦੇ ਗੀਤ ਪਿਆਰ ਅਤੇ ਰੁਮਾਂਸ ਦੇ ਗੀਤ ਹਨ। ਕੁਝ ਸਮੇਂ ਤੋਂ ਉਨ੍ਹਾਂ ਨੇ ਸਿਆਸੀ ਕਵਿਤਾਵਾਂ ਵੀ ਲਿਖਣੀਆਂ ਆਰੰਭ ਕੀਤੀਆਂ ਹਨ, ਪਰ ਉਹ ਏਨੀਆਂ ਮਕਬੂਲ ਨਹੀਂ ਹੋਈਆਂ ਜਿੰਨੀਆਂ ਉਨ੍ਹਾਂ ਦੀਆਂ ਰੁਮਾਂਟਕ ਕਵਿਤਾਵਾਂ ਹੋਈਆਂ ਹਨ। ਮਹਿਜੂਰ ਦੇ ਉਰਦੂ ਤੇ ਫ਼ਾਰਸੀ ਕਲਾਮ ਦੇ ਕੁਝ ਨਮੂਨੇ ਪੇਸ਼ ਕੀਤੇ ਜਾ ਸਕਦੇ ਸਨ, ਪਰ ਉਨ੍ਹਾਂ ਨੂੰ ਇਹ ਪਰਵਾਨ ਨਹੀਂ ਕਿਉਂ ਜੋ ਉਹ ਪਿਛਲਿਆਂ ਸਮਿਆਂ ਦੀ ਇਸ ਸ਼ਾਇਰੀ ਨੂੰ ਪਸੰਦ ਨਹੀਂ ਕਰਦੇ।

ਮਹਿਜੂਰ ਦੀਆਂ ਕਸ਼ਮੀਰੀ ਕਵਿਤਾਵਾਂ ਦੇ ਅੰਗਰੇਜ਼ੀ ਅਨੁਵਾਦ ਤੋਂ ਸਾਨੂੰ ਜਿਹੜੀ ਜਾਣਕਾਰੀ ਪਰਾਪਤ ਹੋਈ ਹੈ ਉਹ ਇਹ ਹੈ ਕਿ ਉਨ੍ਹਾਂ ਅੰਦਰ ਆਜ਼ਾਦੀ ਅਤੇ ਪ੍ਰੀਤ ਦੇ ਜਜ਼ਬੇ ਦਾ ਇਕ ਡੂੰਘਾ ਅਤੇ ਅਮਿਟ ਇਹਸਾਸ ਮੌਜੂਦ ਹੈ ਜਿਸਦੀ ਸਮਾਜਕ ਦ੍ਰਿਸ਼ਟੀ-ਕੋਣ ਤੋਂ ਕਾਫ਼ੀ ਮਹੱਤਤਾ ਹੈ। ਇਹਦਾ ਵੱਡਾ ਕਾਰਣ ਇਹ ਹੈ ਕਿ ਉਹਨਾਂ ਦੇ ਜੀਵਨ ਦਾ ਬੜਾ ਭਾਗ ਕਿਸਾਨਾਂ ਵਿਚਾਲ ਬੀਤਿਆ ਹੈ ਅਤੇ ਉਹਨਾਂ ਨੇ ਬੜੇ ਨੇੜਿਉਂ ਉਨ੍ਹਾਂ ਦੀ ਗਰੀਬੀ, ਕੰਗਾਲੀ, ਬੇਵੱਸੀ ਅਤੇ ਪ੍ਰੀਤ-ਦ੍ਰਿਸ਼ਟੀਕੋਣ ਨੂੰ ਤੱਕਿਆ ਹੈ ਅਤੇ ਉਹਨਾਂ ਦੀ ਇਹ ਤੱਕਣੀ ਅਸਲਵਾਦੀ ਮਹੱਤਤਾ ਰਖਣ ਵਾਲੀ ਹੈ, ਕਿਉਂ ਜੋ ਕਵੀ ਨੇ ਆਪ ਆਪਣੇ ਜੀਵਨ ਵਿਚ ਗੁਰਬਤ ਤੇ ਤੰਗੀ ਦਾ ਵਰ੍ਹਿਆਂ ਬਧੀ ਮੁਕਾਬਲਾ ਕੀਤਾ ਹੈ। ਉਹ ਆਪਣੇ ਕਾਵਿ ਵਿਚ ਪੁਰਾਤਨਤਾ ਦਾ ਇਸ ਢੰਗ ਨਾਲ ਵਰਣਨ ਕਰਦੇ ਹਨ ਕਿ ਉਹ ਕੋਈ ਕਲਪਣਾ ਦੀ ਵਸਤੂ ਨਹੀਂ ਪਰਤੀਤ ਹੁੰਦੀ। ਇਸ ਤੋਂ ਦੂਰ ਉਹ ਨਵੀਨ ਉਰਦੂ ਅਤੇ ਫ਼ਾਰਸੀ ਕਾਵਿ ਦੇ ਸੁਮੇਲ ਨਾਲ ਖਿਆਲਾਂ ਦਾ ਇਕ ਅਜਿਹਾ ਇਰਾਦਾ ਮਹੌਲ ਉਸਾਰਦੇ ਹਨ ਕਿ ਉਹ ਜਨਤਾ ਦੀ ਖੁਸ਼ਹਾਲੀ ਦੇ ਕੰਮ ਆ ਸਕਦਾ ਹੈ। ਉਹ ਸਦਾ ਇਕ ਨਵਾਂ ਬਾਗ ਲਾਣ ਦੀ ਗੱਲ ਕਰਦੇ ਹਨ—ਜਿਸ ਵਿਚ ਬੁਲਬੁਲ ਨੂੰ ਤਾਜਦਾਰੀ ਹਾਸਲ ਹੋਵੇ, ਆਪਣੇ ਹੀ ਧਰਮ ਦੀ ਪੈਰਵੀ ਹੋਵੇ, ਜਿਥੇ ਲੋਕ ਲਾਲਾ ਸਪੈਦ ਲਾਂਦੇ ਹੋਣ, ਭੌਰਾ ਨਰਗਸ ਦੇ ਦੁਆਲੇ ਮੰਡਰਾਂਦਾ ਹੋਵੇ, ਜਿਥੇ ਕੋਇਲ ਦੀ ਮਦ ਭਰੀ ਕੂਕ ਸੁਣਾਈ ਦਿੰਦੀ ਹੋਵੇ, ਜਿਥੇ ਸੂਰਜ ਦੀਆਂ ਕਿਰਨਾਂ ਪਰਬਤਾਂ ਦੀਆਂ ਗਗਨ-ਚੁੰਬੀ ਟੀਸੀਆਂ ਨੂੰ ਸੁਨਹਿਰਾ ਰੰਗ ਦਿੰਦੀਆਂ ਹੋਣ। ਉਹ ਆਉਣ ਵਾਲੇ ਕਲ ਦੇ ਕਸ਼ਮੀਰ ਨੂੰ ਅਜਿਹਾ ਹੀ ਗੁਲਸ਼ਨ ਬਣਾਉਣਾ ਚਾਹੁੰਦੇ ਹਨ ਜਿਥੇ ਲੋਕ ਬਿਨਾ ਕਿਸੇ ਭੈ, ਸਹਿਮ ਦੇ ਅਮਨ ਚੈਨ ਨਾਲ ਜੀਵਨ ਬਤੀਤ ਕਰ ਸਕਣ। ਇਸੇ ਲਈ 'ਕਿਸਾਨ ਕੁੜੀ' ਵਿਚ ਕਵੀ ਇਓਂ ਸੰਬੋਧਨ ਕਰਦਾ ਹੈ :—

"ਹੇ ਸੁਹਪਣ ਦੀ ਰਾਣੀਏ ਕਿਸਾਨ ਕੁੜੀਏ! ਤੂੰ ਝਰਨੇ ਦੇ ਹਰੇ-ਭਰੇ ਕਿਨਾਰੇ ਤੇ ਲਾਈ ਹੋਈ ਤੁਲਸੀ ਵਾਂਗ ਏਂ।

ਤੂੰ ਆਪਣੇ ਪਾਟੇ ਪਰੋਲਿਆਂ ਵਿਚ ਵੀ ਅਜਿਹੀ ਸੁੰਦਰ ਵਿਖਾਈ ਦਿੰਦੀ ਏਂ ਜਿਵੇਂ ਬੱਦਲ ਦੇ ਪਾਟੇ ਹੋਏ ਟੁਕੜਿਆਂ ਵਿਚਾਲਿਉਂ ਚੰਨ ਨਜ਼ਰ ਆਉਂਦਾ ਹੈ।

ਤੂੰ ਜਦੋਂ ਗੀਤ ਛੇੜਦੀ ਏਂ ਤਾਂ ਤੇਰੀ ਮੋਹਣੀ ਆਵਾਜ਼
ਸੁਣ ਕੇ ਪਰੀਆਂ ਵੀ ਰਸ਼ਕ ਕਰਦੀਆਂ ਹਨ।

ਤੇਰੇ ਸੁਹੱਪਣ ਵਿਚ ਬਨਾਵਟ ਜਾਂ ਵਿਖਾਵਾ ਨਹੀਂ ਹੈ।

ਜਦ ਤੂੰ ਬਾਗਾਂ ਵਿਚੋਂ ਦੀ ਲੰਘਦੀ ਏਂ ਤਾਂ ਫੁੱਲਾਂ
ਨੇ ਕਿਤੇ ਤੇਰੇ ਚੰਨ ਤਾਂ ਨਹੀਂ ਭਰ ਦਿਤੇ?

ਰਾਜਕੁਮਾਰੀਆਂ ਤੇਰੀ ਕੀ ਬਰਾਬਰੀ ਕਰ ਸਕਦੀਆਂ
ਨੇ? ਤੂੰ ਫੁੱਲਾਂ ਦੇ ਨਾਲ ਉਠਦੀ ਬਹਿੰਦੀ ਏਂ।

ਰਾਜਕੁਮਾਰੀਆਂ ਬੂਹੇ ਦੇ ਝਰੋਖੇ ਬੰਦ ਕਰ ਕਰ ਕੇ
ਬਹਿੰਦੀਆਂ ਹਨ।

ਪਰ ਤੇਰੇ ਮਦ ਭਰੇ ਨੈਣਾਂ ਵਿਚ ਲੱਜਿਆ ਦਾ ਪਾਣੀ
ਹੈ।

ਤੇਰੇ ਅੰਦਰ ਅਣਖ ਤੇ ਸਵੈ-ਮਾਨ ਦੀ ਲਾਲੀ ਹੈ।

ਫਿਰ ਵੀ ਮੁੜ੍ਹਕੇ ਨਾਲ ਸੇਜਲ ਤੇਰੀਆਂ ਪਲਕਾਂ ਤਲਵਾਰ
ਦਾ ਕੰਮ ਕਰਦੀਆਂ ਹਨ ਅਤੇ ਹਰ ਵੇਖਣ ਵਾਲੇ
ਦਾ ਮਨ ਮੋਹ ਲੈਂਦੀਆਂ ਹਨ।

ਪਰ ਹੇ ਮਦ ਨਾਲ ਭਰੇ ਜਾਮ! ਵੇਖੀਂ, ਤੇਰੀ ਸੋਭੀ ਤੇ
ਪਰਦਾ ਨਾ ਪੈ ਜਾਏ।

ਦੂਜਿਆਂ ਨੂੰ ਤੱਕ ਕੇ ਵਿਲਾਸਤਾ ਤੇ ਆਲਸ ਦੀ ਆਦਤ
ਨਾ ਪੈ ਜਾਏ।

ਹੇ ਕਿਸਾਨ ਸੁੰਦਰੀ ਮੈਂ ਤੈਨੂੰ ਪਾਣੀ ਦੇ ਕੰਢੇ ਤੇ ਕੰਮ
ਕਰਦਿਆਂ ਤੱਕਿਆ ਹੈ।

ਜਿਥੇ ਤੂੰ ਥਕ ਕੇ ਚੂਰ ਹੋਏ ਆਪਣੇ ਸਾਥੀਆਂ ਨੂੰ
ਜਾਦੂ ਭਰੇ ਗੀਤ ਸੁਣਾ ਕੇ ਕੰਮ ਵਲ ਮੋੜ ਰਹੀ ਸੈਂ।

ਕਿਤੇ ਤੂੰ ਤਾਂ ਨਹੀਂ ਥਕ ਗਈ ?

ਇਸ ਗੀਤ ਨੇ ਕਸ਼ਮੀਰ ਦੀਆਂ ਕਿਸਾਨ ਕੁੜੀਆਂ ਅੰਦਰ ਸਵੈ-ਭਰੋਸੇ ਦਾ ਅਜਿਹਾ ਜਜ਼ਬਾ ਪੈਦਾ ਕੀਤਾ ਹੈ ਕਿ ਉਹ ਜਾਗਰਤੀ ਨਾਲ ਭਰਪੂਰ ਵਿਖਾਈ ਦੇ ਰਹੀਆਂ ਹਨ। ਉਹਨਾਂ ਦੀ ਦੂਜੀ ਪ੍ਰਸਿੱਧ ਕਵਿਤਾ 'ਕਸ਼ਮੀਰੀ ਇਸਤਰੀ' ਹੈ ਜਿਸ ਵਿਚ ਵਰਤਮਾਨ ਕਸ਼ਮੀਰੀ ਸਮਾਜ ਤੇ ਵਿਸ਼ੇਸ਼ ਕਰਕੇ ਇਸਤਰੀ ਦੀ ਭੈੜੀ ਦਸ਼ਾ ਦਾ ਵਰਣਨ ਕਰਕੇ ਉਸ ਨੂੰ ਇਕ ਅਜਿਹਾ ਸਨੇਹਾ ਦਿਤਾ ਗਿਆ ਹੈ ਕਿ ਉਹ ਆਪਣੀ ਪਤ ਦੀ ਰਾਖੀ ਲਈ ਦਰੋਪਤੀ ਅਤੇ ਵੀਰਤਾ ਭਰੀ ਰਾਣੀ ਝਾਂਸੀ ਦਾ ਰੂਪ ਧਾਰਨ ਕਰ ਲੈਂਦੀ ਹੈ। ਇਸ ਕਵਿਤਾ ਵਿਚ ਇਸਤਰੀਆਂ ਨੂੰ ਸਵੈ-ਵਿਸ਼ਵਾਸ ਦਾ ਪਾਠ ਦਿਤਾ ਗਿਆ ਹੈ ਕਿ ਅਜ ਕਸ਼ਮੀਰ ਵਿਚ ਤਿਉਹਾਰਾਂ ਦੇ ਅਵਸਰ ਤੇ ਇਸਤਰੀਆਂ ਇਸ ਨੂੰ ਧਾਰਮਕ ਗੀਤ ਵਾਂਗ ਗਾਉਂਦੀਆਂ ਹਨ।

ਮਹਿਜੂਰ ਦੇ ਇਕ ਗੀਤ ਨੂੰ ਨੈਸ਼ਨਲ ਕਾਨਫਰੰਸ ਨੇ ਕੌਮੀ ਤਰਾਨੇ ਦੇ ਤੌਰ ਤੇ ਅਪਣਾਇਆ ਹੈ। ਇਸ ਗੀਤ ਦੇ ਵਿਚਾਰ ਤੇ ਵਰਣਨ ਢੰਗ ਸਾਡੇ ਕੌਮੀ ਗੀਤ ਨਾਲ ਮਿਲਦੇ ਜੁਲਦੇ ਹਨ।

ਕੁਝ ਸਾਲ ਪਹਿਲਾਂ 'ਕਸ਼ਮੀਰ ਨੈਸ਼ਨਲ ਕਾਨਫਰੰਸ' ਨੇ ਕਸ਼ਮੀਰ ਦੀ ਨਵ ਉਸਾਰੀ ਲਈ ਜਿਹੜੀ ਕਾਰਜ-ਪ੍ਰਣਾਲੀ ਤੈ ਕੀਤੀ ਸੀ, ਉਸ ਵਿਚ ਕਸ਼ਮੀਰੀ ਭਾਸ਼ਾ ਨੂੰ ਸਿਖਿਆ ਦਾ ਮਾਧਮ ਬਣਾਨਾ ਨਿਸਚਿਤ ਕੀਤਾ ਗਿਆ ਸੀ ਜੀਹਦੇ ਸੁਪਨੇ ਮਹਿਜੂਰ ਪਿਛਲੇ ਤੀਹਾਂ ਵਰ੍ਹਿਆਂ ਤੋਂ ਲੈ ਰਹੇ ਸਨ।

ਤੇ ਇਹ ਸੁਪਨੇ ਹੁਣ ਪੂਰੇ ਹੋਣ ਦੇ ਨੇੜੇ ਹੀ ਹਨ।

['ਸਿਰੀ ਨਿਵਾਸ ਲਾਹੌਟੀ'
ਦੇ ਇਕ ਲੇਖ ਤੋਂ ਪਰੇਰਨਾ ਲੈਕੇ]

---

ਇਕ ਅਧਿਐਨ

# ਕਸਤੂਰੀ

ਹਰਬੰਸ ਸਿੰਘ

ਪੰਜਾਬੀ ਕਵਿਤਾ ਦੇ ਮਥੇ ਕਸਤੂਰੀ ਦਾ ਟਿਕਾ ਲਾਕੇ ਅੰਮ੍ਰਿਤਾ ਨੇ ਇਸ ਦਾ ਮੂੰਹ ਅਸਮਾਨ ਵਲ ਚੁੱਕ ਦਿਤਾ ਹੈ ਤੇ ਹੁਣ ਪੰਜਾਬੀ ਕਵਿਤਾ ਨੂੰ ਮਜਬੂਰੀ ਨਹੀਂ ਕਿ ਜਦ ਕਦੇ ਵੀ ਉਸ ਨੂੰ ਵਿਸ਼ਵ ਦਰਬਾਰ ਵਿਚ ਸ਼ਮੋਲਤ ਹੋਣ ਦਾ ਨਿਓਤਾ ਆਵੇ ਤਾਂ ਕੇਵਲ ਪੁਰਾਣਿਕ, ਭੁਲੇ ਜਾਂ ਗੁਮੇ ਹੋਏ ਮੋਤੀਆਂ ਤੇ ਗਹਿਣਿਆਂ ਨੂੰ ਹੀ ਭਾਲ ਜਾਂ ਢਾਲ ਕੇ ਆਪਣੇ ਰੂਪ ਦਾ ਨਿਖਾਰ ਤੇ ਪ੍ਰਕਾਸ਼ ਕਰੇ। ਅਜ ਉਹ ਅੰਮ੍ਰਿਤਾ ਦਾ ਸਾਜਿਆ ਚਮਕਦੇ ਤੇ ਦਮਕਦੇ ਮੋਤੀਆਂ ਦਾ ਤਾਜ ਪਹਿਨ ਕੇ ਕਿਸੇ ਵੀ ਦਰਬਾਰ ਵਿਚ ਰਾਣੀ ਬਣ ਕੇ ਜਾ ਸਕਦੀ ਹੈ।

ਪਰ ਇਹ ਕਸਤੂਰੀ ਅਜੇ ਪੰਜਾਬੀ ਮਿਰਗ ਦੇ ਆਪਣੇ ਪੇਟ ਵਿਚ ਹੀ ਗੁਪਤ ਹੈ ਅਤੇ ਉਹ ਨੂੰ ਵੀ ਅਜੇ ਉਸ ਦੀ ਪਛਾਣ ਨਹੀਂ ਆਈ। ਲੋੜ ਹੈ ਏਸ ਕਸਤੂਰੀ ਨੂੰ ਹਿਮਾਲਯ ਦੀ ਚੋਟੀ ਤੇ ਪੁਚਾਣ ਦੀ ਜਿਥੋਂ ਪਉਣਾਂ ਉਸ ਦੀ ਮਹਿਕ ਨੂੰ ਚੁਗਿਰਦੇ ਫੈਲਾ ਸਕਨ ਤੇ ਹਿਰਨੀਆਂ ਉਸ ਮਹਿਕ ਨੂੰ ਭਾਲਦੀਆਂ ਭਾਰਤ ਦੀ ਪਵਿਤਰ ਧਰਤੀ ਨੂੰ ਚੁਮਣ ਲਈ ਦਲਾਂਘਾ ਪੁਟੀ ਆਵਣ।

ਕਸਤੂਰੀ ਦੀ ਮਹਿਕ ਅੰਮ੍ਰਿਤਾ ਦੇ ਸਾਰੇ ਸੁਨੇਹੁੜਿਆਂ ਵਾਂਗ ਪਿਆਰ ਨਾਲ ਭਰਪੂਰ ਹੈ। ਇਸ ਪਿਆਰ ਵਿਚ ਜੋ ਭੇਤ ਉਸ ਨੇ ਲਕੋਇਆ ਸੀ ਉਸ ਨੂੰ ਖੋਲ੍ਹ ਕੇ ਦੱਸਦਿਆਂ ਅੰਮ੍ਰਿਤਾ ਇਸ ਗੱਲ ਤੋਂ ਇਨਕਾਰੀ ਨਹੀਂ ਕਿ ਦੂਰੋਂ ਮਹਿਕਾਂ ਲੈਣ ਵਾਲਾ ਕੇਵਲ ਸ਼ਖ਼ਸੀ ਪਿਆਰ ਦੀਆਂ ਲਪਟਾਂ ਪਾਏਗਾ। ਉਹ ਕਹਿੰਦੀ ਹੈ:

> ਜਦ ਕਦੇ ਵੀ ਗੀਤ ਮੇਰਾ ਕੋਈ ਕਿਧਰੇ ਗਾਏਗਾ।
> ਜ਼ਿਕਰ ਤੇਰਾ ਆਏਗਾ..................

ਪਰ ਭੇਦ ਨੂੰ ਖੋਲ੍ਹਦਿਆਂ ਉਹ ਕਹਿੰਦੀ ਹੈ:

> ਛਡਕੇ ਛਾਵਾਂ ਨੂੰ ਜੋ ਰਾਹਵਾਂ ਨੂੰ ਚੁੰਮੇਗਾ ਕੋਈ
> ਉਸ ਨੂੰ ਕਦਮ ਮੇਰਾ ਨਜ਼ਰ ਆਉਂਦਾ ਜਾਏਗਾ।
> ਮਾਣ ਮੁਝੇ ਇਸ਼ਕ ਦਾ ਹੈ ਹੁਨਰ ਦਾ ਦਾਅਵਾ ਨਹੀਂ,
> ਕਲਮ ਦੇ ਇਸ ਭੇਦ ਨੂੰ ਕੋਈ ਇਲਮ ਵਾਲਾ ਪਾਏਗਾ।

ਮੈਨੂੰ ਆਪਣੇ ਇਲਮ ਦਾ ਦਾਅਵਾ ਨਹੀਂ ਪਰ ਅੰਮ੍ਰਿਤਾ ਦੇ ਹੁਨਰ ਦਾ ਮਾਣ ਅਵਸ਼ ਹੈ। ਉਹ ਮੇਰੇ ਵਰਗੀ ਕਵਿਤਾ ਤੋਂ ਪੜ੍ਹਤਿਆਂ ਨੂੰ ਵੀ ਆਪਣੇ ਏਸ ਭੇਤ ਦਾ ਇਲਮ ਸਮਝਾਉਣ ਲਈ ਆਦਿਕਾ ਵਿਚ ਹੀ ਕਹਿੰਦੀ ਹੈ:

"ਉਹ ਮੁਹਬਤ ਕਾਹਦੀ ਜਿਹਦਾ ਸੂਰਜ ਵਰਗਾ ਮੂੰਹ ਤੁਹਾਡੇ ਅੰਬਰ ਉਤੇ ਚਾਨਣ ਨਾ ਕਰ ਦੇਵੇ। ਤੁਹਾਡੇ ਦਿਲ ਦਾ ਅੰਬਰ ਚਾਨਣਾ ਹੋਵੇਗਾ ਤਾਂ ਤੁਹਾਡੀ ਧਰਤੀ ਨੂੰ ਉਹਦੀ ਲੋਅ ਪਹੁੰਚੇਗੀ। ਆਲਾ ਦੁਆਲਾ ਰੁਸ਼ਨਾਣ ਵਾਲੀ ਮੁਹਬਤ ਹੀ ਅਸਲੀ ਅਰਥਾਂ ਵਿਚ ਮੁਹਬਤ ਹੈ। ਜਦੋਂ ਦਿਲ ਰੇਸ਼ਮ ਵਰਗੇ ਕੂਲੇ ਹੋ ਜਾਂਦੇ ਹਨ, ਉਹ ਕਿਸੇ ਵਾਸਤੇ ਵੀ ਖਹੁਰੇ ਨਹੀਂ ਰਹਿੰਦੇ।

ਅੰਮ੍ਰਿਤਾ ਸ਼ਖ਼ਸੀ ਪਿਆਰ ਰਾਹੀਂ ਸਮਾਜਕ ਚੇਤਨਤਾ ਦੀ ਕੇਵਲ ਸੁਗੰਧ ਹੀ ਨਹੀਂ ਦੇਂਦੀ ਸਗੋਂ ਸਮਾਜਕ ਚੇਤਨਤਾ ਲਈ ਪਿਆਰ ਨੂੰ ਜ਼ਰੂਰੀ ਦਸਦੀ ਹੋਈ ਦੁਨੀਆ ਦੇ ਚਾਨਣ ਨੂੰ ਕੋਸਦੀ ਤੇ ਧਰਤੀ ਨੂੰ ਉਕਸਾਉਂਦੀ ਵੀ ਹੈ:

> ਦੁਨੀਆ ਦੇ ਚਾਨਣ ਨੂੰ ਅਜੇ
> ਸਦੀਆਂ ਉਲਾਂਭੇ ਦੇਂਦੀਆਂ
> ਇਸ ਪਿਆਰ ਦੀ ਰੁਤੇ ਤੁਸਾਂ
> ਨਫ਼ਰਤ ਨੂੰ ਕੀਕਣ ਬੀਜਿਆ

ਏਸ ਨਫ਼ਰਤ ਭਰੇ ਯੁਗ ਵਿਚ ਹੀ ਰਹਿੰਦਿਆਂ ਅੰਮ੍ਰਿਤਾ ਜ਼ਿੰਦਗੀ ਦੀ ਤਸਵੀਰ ਨੂੰ ਦੁਪਾਸੀ ਵੇਖਦੀ ਹੈ। ਉਹਦੇ ਕਥਨ ਅਨੁਸਾਰ "ਕਹਿਰ ਵੀ ਜ਼ਿੰਦਗੀ ਕਰਦੀ ਹੈ ਪਰ ਕਰਮ ਵੀ ਜ਼ਿੰਦਗੀ ਕਰਦੀ ਹੈ ਤੇ ਕੀ ਇਸ ਕੰਡਿਆਲੜੀ ਧਰਤੀ ਤੇ ਕਹਿਰ ਤੇ ਕਰਮ ਦੀ ਵੰਡ ਕਿਸੇ ਲਕੀਰ ਨੇ ਕੀਤੀ ਹੈ? ਨਹੀਂ।

> ਧਰਤੀ ਸੀ ਕੰਡਿਆਲੜੀ
> ਅੰਬਰ ਧਲਾ ਅੜਿਆ
> ਧੁੰਧੀ ਆ ਗਈ।
> ਦੁਖ ਨੀ ਜਿੰਦੇ ਮੇਰੀਏ
> ਲੰਘਦੀ ਲੰਘਦੀ ਰਾਤ
> ਕਹਾਣੀ ਪਾ ਗਈ।

ਪਰ ਕੀ ਇਸ ਰਾਤ ਦੇ ਅੰਧੇਰੇ ਵਿਚ ਫਸੀ ਹੋਈ ਜ਼ਿੰਦੜੀ ਸਦਾ ਫਸੀ ਰਹੇਗੀ? ਨਹੀਂ, ਅੰਮ੍ਰਿਤਾ ਸਾਰੇ ਸਮਾਜ ਨੂੰ ਢਾਰਸ ਦੇਂਦੀ ਹੈ:

ਦਰ ਨਾ ਭੀੜ ਹਯਾਤੀਏ
ਪਲ ਕੁ ਹੋਰ ਉਡੀਕ
ਲਖ ਹਨੇਰੇ ਚੀਰਦੀ
ਚਾਨਣ ਦੀ ਇਕ ਲੀਕ

ਅੰਮ੍ਰਿਤਾ ਅਜੋਕੇ ਸੰਸਾਰ ਤੇ ਛਾਏ ਅਸ਼ਾਂਤੀ ਦੇ ਬੱਦਲਾਂ ਤੋਂ ਕੇਵਲ ਚੇਤਨ ਹੀ ਨਹੀਂ ਪੀੜਤ ਵੀ ਹੈ। ਸਮਾਜਕ ਪ੍ਰਗਤੀ ਦੀ ਰੁਕਾਵਟ ਦੇ ਦੁਖ ਤੋਂ ਅੰਮ੍ਰਿਤਾ ਹੌਕਾ ਭਰਦੀ ਹੈ :

ਸੂਰਜ ਦਾ ਘੋੜਾ ਹਿਣਕਿਆ
ਚਾਨਣ ਦੀ ਕਾਠੀ ਲਹਿ ਗਈ
ਉਮਰਾਂ ਦੇ ਪੈਂਡੇ ਮਾਰਦਾ
ਧਰਤੀ ਦਾ ਪਾਂਧੀ ਰੋ ਪਿਆ

ਤੇ ਧਰਤੀ ਦੇ ਇਸ ਪਾਂਧੀ ਨੂੰ ਰੁਲਾਉਣ ਵਾਲੇ ਨੂੰ ਉਸ ਨੇ ਸ਼ਬਦ ਚਿਤਰਾਂ ਵਿਚ ਲੁਕਿਆ ਨਹੀਂ ਰਹਿਣ ਦਿਤਾ। ਵੈਰੀ ਦਾ ਮੁਹਾਂਦਰਾ ਤੇ ਉਸ ਦੇ ਵੇਸ ਨੂੰ ਉਸ ਨੇ ਸਪਸ਼ਟ ਕੀਤਾ ਹੈ :

ਕਣਕ ਦੀ ਇਕ ਮਹਿਕ ਸੀ
ਬਾਰੂਦ ਨੇ ਅਜ ਪੀ ਲਈ
ਈਮਾਨ ਸੀ ਇਕ ਅਮਨ ਦਾ
ਉਹ ਵੀ ਵਿਕਦਾ ਪਿਆ

ਤੇ ਏਥੇ ਹੀ ਸ਼ਖਸੀ ਪਿਆਰ ਰਾਹੀਂ ਸਮਾਜਕ ਚੇਤਨਤਾ ਨੂੰ ਸਪਸ਼ਟ ਰੂਪ ਦੇਂਦਿਆਂ ਅੰਮ੍ਰਿਤਾ ਕਹਿੰਦੀ ਹੈ :

ਹੁਸਨਾਂ ਤੇ ਇਸ਼ਕਾਂ ਵਾਲਿਓ
ਸ਼ਾਵੇ-ਲਿਆਵੋ ਮੋੜ ਕੇ
ਵਿਸ਼ਵਾਸ਼ ਦਾ ਇਕ ਜਾਤਰੂ
ਜਿਥੇ ਵੀ ਕਿਧਰੇ ਤੁਰ ਗਿਆ

ਅੰਮ੍ਰਿਤਾ ਅਮਨ ਨੂੰ ਈਮਾਨ ਦੱਸਦੀ ਤੇ ਅਸ਼ਾਂਤੀ ਨੂੰ ਕੋਸਦੀ ਸੁਨਿਹਾ ਦੇਂਦੀ ਹੈ ਕਿ ਗੁਮ ਹੋਏ ਵਿਸ਼ਵਾਸ਼ ਦੇ ਮੁੜ ਆਉਣ ਨਾਲ ਧਰਤੀ ਦਾ ਹਰ ਪਾਂਧੀ ਕਿਸੇ ਨਾ ਕਿਸੇ ਨੂੰ-ਭਾਵੇਂ ਆਪਣੇ ਮਹਿਬੂਬ ਨੂੰ ਜਾਂ ਆਪਣੇ ਬੱਚੇ ਨੂੰ, ਦੁਨੀਆ ਦੇ ਚਾਨਣ ਨੂੰ ਜਾਂ ਮਨੁੱਖ ਦੇ ਖ਼ੂਨ ਨੂੰ ਪਿਆਰ ਕਰ ਸਕੇਗਾ ਤੇ ਪਿਆਰ ਭਰੇ ਰੇਸ਼ਮ ਵਰਗੇ ਕੂਲੇ ਦਿਲ ਕਿਸੇ ਲਈ ਵੀ ਖਹੁਰੇ ਨਹੀਂ ਹੋਣਗੇ।

ਇਹ ਪਿਆਰ ਦਾ ਸੰਦੇਸ਼ ਹੀ ਅੰਮ੍ਰਿਤਾ ਦਾ ਸੰਦੇਸ਼ ਹੈ ਤੇ ਉਹ ਇਸ ਨੂੰ ਬੜੇ ਮਾਣ ਨਾਲ ਦੇਂਦੀ ਹੈ :

ਇਸ਼ਕ ਦੀ ਦਹਲੀਜ਼ ਤੇ
ਸਜਦਾ ਕਰੇਗਾ ਜਦ ਕੋਈ
ਯਾਦ ਫਿਰ ਦਹਲੀਜ਼ ਨੂੰ
ਮੇਰਾ ਜ਼ਮਾਨਾ ਆਏਗਾ

ਉਹ ਪਿਆਰ ਦਾ ਕੇਵਲ ਸੰਦੇਸ਼ ਹੀ ਨਹੀਂ ਦੇਂਦੀ ਸਗੋਂ ਪਿਆਰ ਲਈ ਉਕਸਾਉਂਦੀ ਵੀ ਹੈ। ਪਿਆਰ ਦੀ ਪੀਂਘ ਤੇ ਪਹਿਲਾ ਝੂਟਾ ਆਪ ਲੈਂਦੀ ਦੁਚਿਤੀ ਪਈ ਤਮਾਸ਼ਾ ਵੇਖਦੀ ਲੋਕਾਈ ਨੂੰ ਉਹ ਹੀਰੀਆਂ ਦੇਂਦੀ ਹੈ।

ਚੇਤਰ ਦਾ ਵਣਜਾਰਾ ਆਇਆ
ਚੁਟਕੀ ਸੱਥੇ ਚਾਈ ਵੇ
ਅਸਾਂ ਵਿਹਾਜੀ ਪਿਆਰ ਕਥੂਰੀ
ਵੇਂਹਦੀ ਰਹੀ ਲੋਕਾਈ ਵੇ
ਸਾਡਾ ਵਣਜ ਮੁਬਾਰਕ ਸਾਨੂੰ
ਕਲ ਹਸਦੀ ਸੀ ਜਿਹੜੀ ਦੁਨੀਆ
ਉਹ ਦੁਨੀਆ ਅਜ ਸਾਡੇ ਕੋਲੋਂ
ਚੁਟਕੀ ਮੰਗਣ ਆਈ ਵੇ।

ਕਸਤੂਰੀ ਦੀ ਸੁਗੰਧੀ ਸੁਨੇਹੁੜੇ ਦੇ ਮਿਠੇ ਤੋਂ ਮਿੱਠੇ ਬੋਲਾਂ ਨਾਲੋਂ ਵੀ ਮਿਠੜੀ ਹੈ। ਇਉਂ ਜਾਪਦਾ ਹੈ ਕਿ ਅੰਮ੍ਰਿਤਾ ਦਾ ਮਨ ਸ਼ਖਸੀ ਪਿਆਰ ਤੋਂ ਲੰਘਦਾ ਹੋਇਆ ਸਮਾਜਕ ਪਿਆਰ ਨਾਲ ਇਨਾਂ ਕੂਲਾ ਹੋ ਗਿਆ ਹੈ ਕਿ ਇਹਦੇ ਵਿਚੋਂ ਕੋਈ ਖਹੁਰਾ ਸ਼ਬਦ ਵੀ ਨਹੀਂ ਨਿਕਲ ਸਕਦਾ। ਉਸ ਦੀ ਮਿਠ ਬੋਲੜੀ ਕਵਿਤਾ ਦਾ ਦ੍ਰਿਸ਼ਟਾਂਤ ਦੇਣ ਲਈ ਤਾਂ ਮੈਨੂੰ ਸਾਰੀ ਦੀ ਸਾਰੀ ਕਸਤੂਰੀ ਦਾ ਉਤਾਰਾ ਕਰਨਾ ਪਏਗਾ।

ਇਹਨਾਂ ਮਿਠੇ ਮਿਠੇ ਬੋਲਾਂ ਦੇ ਨਾਜ਼ਕ ਜਹੇ ਫੁਲਾਂ ਨੂੰ ਅੰਮ੍ਰਿਤਾ ਨੇ ਅਜਿਹੀ ਸਤਰੰਗੀ ਪੀਂਘ ਦੀਆਂ ਤਣੀਆਂ ਵਿਚ ਗੁੰਦਿਆ ਹੈ ਜੋ ਝੂਟਣ ਵਾਲੇ ਦੇ ਹੋਠਾਂ 'ਚੋਂ ਨਿਕਲਦੀ ਹੋਈ ਪਉਣ ਦੇ ਬਲ ਨਾਲ ਹੀ ਆਕਾਸ਼ ਹੁਲਾਰੇ ਲਾਣ ਲਗ ਪੈਂਦੀ ਹੈ।

ਉਮਰਾਂ ਦੇ ਇਸ ਕਾਗਜ਼ ਉਤੇ
ਇਸ਼ਕ ਤੇਰੇ ਅੰਗੂਠਾ ਲਾਇਆ
ਕੌਣ ਹਿਸਾਬ ਚੁਕਾਏਗਾ ?
ਕਿਸਮਤ ਨੇ ਇਕ ਨਗ਼ਮਾ ਲਿਖਿਆ
ਕਹਿੰਦੇ ਨੇ ਕੋਈ ਅਜ ਰਾਤ ਨੂੰ
ਉਹੀਓ ਨਗ਼ਮਾ ਗਾਏਗਾ।

ਬਿਰਹਨ ਦੇ ਇਸ ਰੂਪ ਦੇ ਅੰਮ੍ਰਿਤਾ ਦੀ ਬਹੁ-ਦ੍ਰਿਸ਼ਟੀ

ਕਲਪਨਾ ਨੇ ਸ਼ੀਸ਼ਿਆਂ ਦੀ ਮੜ੍ਹੀ ਝਿੰਮੀ ਵਿਚ ਕਈ ਅਕਸ ਵੇਖੇ:

ਨਾਜ਼ਕ ਪੋਟੇ ਦਿਲਾਂ ਦੇ
ਕਿਰਨਾਂ ਚੋਭੀ ਸੂਈ
ਧੂਸਰ ਹੋ ਗਈ
ਯਾਦਾਂ ਭਾਂਬੜ ਬਾਲਿਆ
ਲਖ ਬਚਾਏ ਪਲੇ
ਕੰਨੀ ਛੁਹ ਗਈ

ਤੇ ਫੇਰ

ਕਖ ਕਾਨ ਦੀ ਝੁਗੀ ਸਾਡੀ
ਜਿੰਦ ਦਾ ਮੂੜ੍ਹਾ ਕਿਥੇ ਡਾਹੀਏ
ਸਾਡੇ ਘਰ ਅਜ ਯਾਦ ਤੇਰੀ ਦੀ
ਚਿਣਗ ਪਰਾਹੁਣੀ ਆਈ ਵੇ

ਜਾਂ

ਬਿਰਹਾ ਦਾ ਇਕ ਖਰਲ ਬਲੌਰੀ
ਜਿੰਦੜੀ ਦਾ ਅਸਾਂ ਸੁਰਮਾ ਪੀਠਾ
ਰੋਜ਼ ਰਾਤ ਨੂੰ ਅੰਬਰ ਆ ਕੇ
ਮੰਗਦਾ ਇਕ ਸਲਾਈ ਵੇ

ਸੰਸਾਰ ਦੇ ਅਣਗਿਣਤ ਕਵੀਆਂ ਦੀ ਕਲਪਨਾ ਨੇ ਅਣ-ਗਿਣਤ ਵੇਰ ਇਸ ਗਗਨ ਮੰਡਲ ਨੂੰ ਘੋਖਿਆ ਹੈ ਪਰ ਅੰਮ੍ਰਿਤਾ ਦੀ ਕਲਪਨਾ ਉਥੋਂ ਵੀ ਨਵੇਂ ਤੋਂ ਨਵੇਂ ਸ਼ਬਦ ਚਿਤਰ ਭਾਲ ਲਿਆਉਂਦੀ ਹੈ।

ਚਾਨਣ ਦਾ ਇਕ ਖੇਤ ਸੀ
ਤਾਰੇ ਛੱਜਰਾਂ ਭਰਦੇ
ਢੁੱਕਣ ਵਹਿੰਗੀਆਂ
ਛਿਗਾਂ ਪਈਆਂ ਜਿੰਦ ਤੇ
ਚੇਤੇ ਆਈਆਂ ਗੱਲਾਂ
ਜਿੰਦੋਂ ਮਹਿੰਗੀਆਂ

ਤੇ ਫੇਰ

ਰਾਤ ਕੁੜੀ ਨੇ ਦਾਵਤ ਦਿਤੀ
ਤਾਰੇ ਜੀਕਣ ਚੌਲ ਛੜੀਂਦੇ
ਕਿਸ ਨੇ ਦੇਗਾਂ ਚਾਹੜੀਆਂ
ਕਿਸ ਨੇ ਆਂਦੀ ਚੰਨ ਸੁਰਾਹੀ
ਚਾਨਣ ਘੁਟ ਸ਼ਰਾਬ ਦਾ ਤੇ
ਅੰਬਰ ਅੱਖਾਂ ਗਾੜ੍ਹੀਆਂ

ਮੁਹੱਬਤ ਨੂੰ ਪਹਿਲਾਂ ਕਵੀਆਂ ਨੇ ਸਰਾਹਿਆ ਕੋਸਿਆ ਜਾਂ ਮਿਹਣੇ ਮਾਰੇ ਪਰ ਅੰਮ੍ਰਿਤਾ ਉਸ ਨੂੰ ਇਵੇਂ ਆਪਣਾ ਯਾਦ ਕਰਾਉਂਦੀ ਹੈ:

ਨੂੰ ਸੂਲ ਲਾਵਾਂ ਵਾਲੀਏ
ਚਾਨਣ ਭਿਜੀ ਨ੍ਹਵਾਰ
ਆਸ਼ਕ ਜਿੰਦਾਂ ਬਾਲਦੇ
ਉਚੀ ਰਖਦੇ ਲਾਟ

ਤੇ ਫੇਰ ਮੁਹੱਬਤ ਦੇ ਅਣਗਿਣਤ ਅਧੂਰੇ ਕਿੱਸਿਆਂ ਦਾ ਚੇਤਾ ਕਰਾਉਂਦੀ ਹੈ:

ਸੂਲ ਸੁਰਾਹੀਆਂ ਵਾਲੀਆਂ
ਵੇਖ ਤੜਪਦੇ ਰਿੰਦ
ਜ਼ਖਮੀ ਹੋਣ ਕਹਾਣੀਆਂ
ਕਿਸੇ ਤੋੜਨ ਜਿੰਦ

ਇਸ਼ਕ ਦੇ ਜ਼ਖਮਾਂ ਦਾ ਚਿਤਰ ਕਈ ਕਲਾਕਾਰਾਂ ਦੀ ਕਲਪਨਾ ਨੇ ਖਿਚਿਆ ਹੈ ਪਰ ਅੰਮ੍ਰਿਤਾ ਦੀ ਕਲਾ ਉਸ ਵਿਚ ਨਵੇਂ ਰੰਗ ਭਰਦੀ ਹੈ:

ਇਕ ਜ਼ਖਮ ਮੇਰੇ ਇਸ਼ਕ ਦੇ
ਸੀਤੇ ਸੀ ਤੇਰੀ ਯਾਦ ਨੇ
ਅਜ ਤੋੜ ਕੇ ਟਾਂਕੇ ਅਸਾਂ
ਧਾਗਾ ਵੀ ਤੈਨੂੰ ਮੋੜਿਆ

ਉਹ ਆਪਣੀ ਪੀੜ ਨੂੰ ਤਾਂ ਜਿਗਰੇ ਨਾਲ ਜਰਦੀ ਹੈ ਪਰ ਸਮਾਜ ਦੀ ਪੀੜ ਤੇ ਉਸ ਦੇ ਹੌਕੇ ਨਿਕਲਦੇ ਹਨ:

ਧਰਤੀ ਦਾ ਹੌਕਾ ਨਿਕਲਿਆ
ਅਸਮਾਨ ਨੇ ਸਿਸਕੀ ਭਰੀ
ਫੁੱਲਾਂ ਦਾ ਸੀ ਇਕ ਕਾਫ਼ਲਾ
ਤਤੇ ਥਲਾਂ ਤੋਂ ਗੁਜ਼ਰਿਆ

ਅੰਮ੍ਰਿਤਾ ਦੀ ਕਲਪਨਾ ਮਾਂਗਵੇਂ ਖੰਭਾਂ ਨਾਲ ਉਡਾਰੀਆਂ ਨਹੀਂ ਲਾਉਂਦੀ ਸਗੋਂ ਚੰਨ ਦੀ ਚਾਨਣੀ ਜਾਂ ਤਾਰਿਆਂ ਦੀ ਲੋਅ ਨਾਲ ਅੰਬਰ ਦੇ ਦਰਪਣ ਵਿਚ ਵੀ ਉਸ ਦੀ ਦ੍ਰਿਸ਼ਟੀ ਆਪਣੇ ਜਾਣੇ ਪਛਾਣੇ ਚੁਗਿਰਦੇ ਦੇ ਨਵੇਂ ਨਵੇਂ ਅਕਸ ਵੇਖਦੀ ਹੈ:

ਇਹ ਕਵਣ ਸੁ ਟਾਹਲੀ ਸੁਣੀਂਦੀ
ਤੇ ਕਵਣ ਸੁ ਹਥਾਂ ਘੜਿਆ—
ਜਿੰਦ ਚਰਖੜਾ
ਇਹ ਕਵਣ ਸੁ ਫੁਲ ਕਪਾਹ ਦੇ
ਮੈਂ ਝੋਲੀ ਦੇ ਵਿਚ ਭਰਿਆ—

ਤੇਰਾ ਨਿਹੁਤਾ
ਉਮਗਾਂ ਦੀ ਇਕ ਮਾਲ੍ਹ ਵਟੀਂਦੀ
ਸਿਦਕਾਂ ਵਾਲਾ ਪਾਇਆ—
ਇਕੋ ਮਨਕੜਾ
ਵਰ੍ਹੇ ਵਰ੍ਹੇ ਦਾ ਮੁਢਾ ਲਹਿੰਦਾ
ਮੁਕਣ ਵਿਚ ਨਾ ਆਵੇ—
ਤੇਰਾ ਬਿਰਹੜਾ
ਕਾਗ ਮਰੇਂਦਾ ਚੂਰੀ ਲੋਕਾ
ਤੰਦ ਅਜੇ ਨਾ ਟੁਟੀ—
ਵਕਤ ਨਿਖੁਟੜਾ
ਕਤ ਜਾ ਇਕ ਮੇਲ ਦੀ ਪੂਣੀ
ਘੂਕਰ ਦੇਂਦੀ ਜਾਵੇ—
ਇਕ ਸੁਨੇਹੜਾ

ਚਰਖੜੇ ਦੀ ਘੂਕਰ ਨੂੰ ਛੱਡ ਜਦ ਉਹ ਗਗਨ ਉਡਾਰੀਆਂ ਲਾਂਦੀ ਹੈ ਤਾਂ ਵੀ ਇਹ ਲਿਖੇ ਹੋਏ ਕੋਠਿਆਂ ਨੂੰ ਭੁਲਦੀ ਨਹੀਂ :

ਘੋਲ ਕੇ ਸੂਰਜ ਅਸਾਂ
ਧਰਤੀ ਨੂੰ ਡੋਬਾ ਦੇ ਲਿਆ
ਤਾਰਿਆਂ ਦੇ ਨਾਲ ਕੋਠਾ
ਗਗਨ ਦਾ ਲਿੰਬਿਆ ਅਸਾਂ

ਜਿਥੇ ਆਪਣੀ ਕਲਪਨਾ ਦੇ ਪੈਰ ਉਹ ਆਪਣੀ ਜਾਣੀ ਪਛਾਣੀ ਧਰਤੀ ਤੇ ਟਿਕਾਂਦੀ ਹੈ ਉਥੇ ਉਹ ਆਪਣੀ ਇਸਤਰੀ ਜ਼ਾਤ ਦੀ ਨਜ਼ਾਕਤ ਨੂੰ ਵੀ ਕੋਮਲ ਕਲਾ ਦੀ ਉਸਾਰੀ ਹਿਤ ਸੁਹਜੇ ਢੰਗ ਨਾਲ ਵਰਤਦੀ ਹੈ :

ਬਿਰਹਾ ਦਾ ਇਕ ਖਰਲ ਬਲੌਰੀ
ਜਿੰਦੜੀ ਦਾ ਅਸਾਂ ਸੁਰਮਾ ਪੀਠਾ
ਰੋਜ਼ ਰਾਤ ਨੂੰ ਅੰਬਰ ਆਕੇ
ਮੰਗਦਾ ਇਕ ਸਲਾਈ ਨੇ
ਦੋ ਅਖੀਆਂ ਦੇ ਪਾਣੀ ਅੰਦਰ
ਕਲ ਅਸਾਂ ਕੁਝ ਸੁਪਨੇ ਘੋਲੇ
ਇਹ ਧਰਤੀ ਅਜ ਸਾਡੇ ਵਿਹੜੇ
ਚੁਨੀ ਰੰਗਣ ਆਈ ਏ

ਅੰਮ੍ਰਿਤਾ ਦੀ ਕਲਪਨਾ ਨਵੀਆਂ ਸਿਖਰਾਂ ਛੂੰਹਦੀ ਹੈ। ਇਸ ਪਰਾਪਤੀ ਲਈ ਜਿਥੇ ਉਹ ਆਪਣੇ ਹੁਨਰ ਦਾ ਦਾਹਵਾ ਨਹੀਂ ਕਰਦੀ ਉਥੇ ਇਸ ਗੱਲ ਨੂੰ ਸਪਸ਼ਟ ਕਰ ਦੇਂਦੀ ਹੈ ਕਿ ਉਹ ਕਾਨੀ ਫੜ ਕੇ ਕਾਗਜ਼ ਤੇ ਲੀਕਾਂ ਨਹੀਂ ਵਾਹ ਦੇਂਦੀ ਸਗੋਂ ਕਾਨੀ ਦੀ ਲਾਜ ਪਾਲਣ ਲਈ ਸਦੀਵੀ ਚੇਤਨਤਾ ਰਖਦੀ ਹੈ।

ਕਸਤੂਰੀ ਦੀ ਮਹਿਕ ਦੇਣ ਲਈ ਉਸ ਨੇ ਕਿਨੀ ਕੁਝ ਮਿਹਨਤ ਕੀਤੀ ਹੋਵੇਗੀ ਉਸ ਦਾ ਅਨੁਮਾਨ ਆਦਿਕਾ ਵਿਚ ਉਸ ਦੇ ਕਹੇ ਇਹਨਾਂ ਸ਼ਬਦਾਂ ਤੋਂ ਲਾਇਆ ਜਾ ਸਕਦਾ ਹੈ ;

"ਸਟੀਫ਼ਨ ਸਪੇਂਡਰ ਦੇ ਅਖਾਣ ਵਾਂਗ ਜਿਹਨਾਂ ਦਿਨਾਂ ਵਿਚ ਕੁਝ ਲਿਖਿਆ ਜਾਣਾ ਹੋਵੇ ਉਹਨਾਂ ਦਿਨਾਂ ਵਿਚ ਕਿਸੇ ਧੁੰਦਲੇ ਜਹੇ ਖ਼ਿਆਲਾਂ ਦਾ ਇਕ ਬੱਦਲ ਛਾਇਆ ਰਹਿੰਦਾ ਹੈ। ਉਸ ਦੀ ਛਾਂ ਹੇਠ ਕਈ ਘੜੀਆਂ ਲੰਘਦੀਆਂ ਹਨ ਕਈ ਵਾਰ ਕਈ ਦਿਨ ਵੀ। ਮੰਦਾ ਜਿਵੇਂ, ਉਸ ਬੱਦਲ ਦੇ ਪਰਛਾਵੇਂ ਵਿਚ ਵਲ੍ਹੇਟਿਆ ਰਹਿੰਦਾ ਹੈ, ਪਰ ਉਸ ਨੂੰ ਇਕ ਅਹਿਸਾਸ ਹੁੰਦਾ ਹੈ ਕਿ ਕਿਸੇ ਵੀ ਵੇਲੇ ਉਸ ਬੱਦਲ ਵਿਚੋਂ ਲਫ਼ਜ਼ਾਂ ਦੀਆਂ ਕਣੀਆਂ ਲਹਿ ਪੈਣਗੀਆਂ।"

ਅੰਮ੍ਰਿਤਾ ਦੇ ਕਥਨ ਅਨੁਸਾਰ ਇਹ ਕਲਪਨਾ ਧੀਤਾਂ ਤੋਂ ਖ਼ਾਲੀ ਨਹੀਂ ਪਰ 'ਜਿਹਦੇ ਵੀ ਮਨ ਕਲਪਨਾ ਦੀ ਲਾਟ ਬਲਦੀ ਹੈ ਉਹਦਾ ਸੇਕ ਉਹੀਓ ਜਾਣਦਾ ਹੈ। ਜਗ ਸਿਰਫ਼ ਉਹਦਾ ਚਾਨਣ ਵੇਖਦਾ ਹੈ ਪਰ ਇਸ ਬੱਦਲਾਂ ਦੇ ਪਰਛਾਵੇਂ ਵਿਚ ਲਪੇਟੇ ਰਹਿਣ ਤੇ ਕਲਪਨਾ ਦੀ ਲਾਟ ਦੇ ਸੇਕ ਦੇ 'ਤਜਰਬੇ ਬਿਨਾਂ ਕੋਈ ਡੂੰਘੀ ਗੱਲ ਨਹੀਂ ਬਣਦੀ।'

ਅੰਮ੍ਰਿਤਾ ਜਦ ਕਿਸੇ ਡੂੰਘਾਈ 'ਚੋਂ ਪਾਣੀ ਦਾ ਘੁਟ ਪੀ ਕੇ ਆਂਦੀ ਹੈ ਤਾਂ ਰਾਹ ਨੂੰ ਇਨਾਂ ਪੱਧਰਾ ਕਰਕੇ ਆਂਦੀ ਹੈ ਕਿ ਗਿਆਨ ਦੇ ਕੇਵਲ ਇਕ ਟਟਹਿਣੇ ਦੀ ਲੋਅ ਨਾਲ ਹੀ ਕੋਈ ਵੀ ਉਸ ਡੂੰਘਾਈ ਦਾ ਰਾਹ ਲਭ ਲਏ :

ਇਹ ਰਾਤ ਕਿਓਂ ਅਜ ਤ੍ਰਹਿ ਗਈ
ਕਾਲਖ ਹੈ ਕੁਝ ਕੰਬਦੀ ਪਈ
ਕਿਧਰੇ ਕਿਸੇ ਵਿਸ਼ਵਾਸ਼ ਦਾ
ਸ਼ਾਇਦ ਟਟਹਿਣਾ ਚਮਕਿਆ
ਰਾਤਾਂ ਦੀ ਅੱਖ ਫੜਕਦੀ
ਇਹ ਖੌਰੇ ਚੰਗਾ ਸ਼ਗਨ ਹੈ
ਅੰਬਰ ਦੀ ਉਚੀ ਕੰਧ ਤੇ
ਚਾਨਣ ਦਾ ਤੀਲਾ ਲਿਸ਼ਕਿਆ

ਮੈਂ ਮਹਿਸੂਸ ਕਰਦਾ ਹਾਂ ਕਿ ਕਸਤੂਰੀ ਵਿਚ ਲਫ਼ਜ਼ਾਂ ਦੀਆਂ ਜਿਨ੍ਹਾਂ ਕਣੀਆਂ ਦੇ ਵਰ੍ਹਨ ਦੇ ਦੋ ਦਰਸ਼ਨ ਕਲਾਮਈ ਚਿਤਰ

ਹਨ ਉਹਨਾਂ ਕਣੀਆਂ ਦੇ ਵਰ੍ਹਨ ਤੋਂ ਪਹਿਲਾਂ ਹਰ ਵੇਰ ਕਲਪਨਾ ਦੇ ਬੱਦਲਾਂ ਨੇ ਕਿਸੇ ਬਿਰ੍ਹਨ ਨੂੰ ਤੜਪਾਇਆ ਹੋਵੇਗਾ ਅਤੇ ਅਵਿਸ਼ਵਾਸ਼ ਦੇ ਘੁਪ ਹਨੇਰਿਆਂ ਵਿਚ ਕਿਸੇ ਚਾਨਣ ਦੀ ਇਕ ਲੀਕ ਦੀ ਉਡੀਕ ਵਿਚ ਰਖਿਆ ਹੋਵੇਗਾ ।

ਜਿਥੇ ਕਸਤੂਰੀ ਦਾ ਸਮਾਜ ਨੂੰ ਮੁਨੇਹੜਾ ਸਪਸ਼ਟ ਹੈ ਉਥੇ ਉਹ ਕਾਵਿ ਕਲਾ ਦਾ ਮੂੰਹ ਬੋਲਦਾ ਸ਼ਾਹਕਾਰ ਵੀ ਹੈ । ਕਵਿਤਾ ਦੀ ਮੰਗ ਸਾਹਿਤ ਦੇ ਹੋਰ ਰੂਪਾਂ ਨਾਲੋਂ ਬਹੁਤ ਵਡੇਰੀ ਹੈ । ਨਾਵਲ ਜਾਂ ਕਹਾਣੀ ਇਕ ਦੋ ਜਾਂ ਤਿੰਨ ਵੇਰ ਸਵਾਦ ਦੇ ਸਕਦੇ ਹਨ ਪਰ ਉਤਮ ਕਵਿਤਾ ਉਹੀਓ ਹੈ ਜਿਸ ਦੇ ਸਾਥ ਵਿਚ ਲੰਮੀ ਤੋਂ ਲੰਮੀ ਵਾਟ ਦਾ ਪਾਂਧੀ ਨ ਥੱਕੇ ਤੇ ਨਾ ਅੱਕੇ ਤੇ ਕਸਤੂਰੀ ਦੀਆਂ ਬਾਹਾਂ ਵਿਚ ਬਾਹਾਂ ਪਾ ਕੇ ਗਗਨ ਮੰਡਲ ਦੇ ਕਿਸੇ ਤਾਰੇ ਦੇ ਯਾਤਰੂ ਨੂੰ ਸਮੇਂ ਦੀਆਂ ਸੂਈਆਂ ਅਗਾਂਹ ਨੂੰ ਘੁਮਦੀਆਂ ਨਹੀਂ ਜਾਪਣਗੀਆਂ ।

---

# ਪੰਜਾਬੀ ਦੁਨੀਆ ਦੇ ਵਿਸ਼ੇਸ਼ ਅੰਕ

ਪੰਜਾਬੀ ਦੁਨੀਆ ਦੇ ਪਿਛਲੇ ਅੰਕਾਂ ਲਈ ਡਾਇਰੈਕਟਰ, ਪੰਜਾਬੀ ਵਿਭਾਗ, ਪੰਜਾਬ, ਪਟਿਆਲਾ ਨਾਲ ਲਿਖਾ ਪੜ੍ਹੀ ਕਰੋ । ਹੇਠ ਲਿਖੇ ਅੰਕ ਆਪ ਨੂੰ ਸਾਹਮਣੇ ਲਿਖੀ ਕੀਮਤ ਤੇ ਮਿਲ ਸਕਦੇ ਹਨ । ਡਾਕ ਖਰਚ ਵੱਖਰਾ ਲਗਦਾ ਹੈ ।

| | ਰੁਪੈ | ਨਵੇਂ ਪੈਸੇ |
|---|---|---|
| (੧) ਮਹਾਂ ਕਵੀ ਗੁਰੂ ਨਾਨਕ (ਗੁਰੂ ਨਾਨਕ ਅੰਕ ਦਾ ਪੁਸਤਕ ਰੂਪ) | ੧ | ੩੭ |
| (੨) ਕਾਵਿ ਆਲੋਚਨਾ (ਕਵਿਤਾ ਅੰਕ ਦਾ ਪੁਸਤਕ) | ੦ | ੬੯ |
| (੩) ਪੰਜਾਬੀ ਤੇ ਹੋਰ ਭਾਸ਼ਾਵਾਂ ਦਾ ਪਰਭਾਵ | ੧ | ੦੦ |
| (੪) ਬੀਰ ਕਾਵਿ ਅੰਕ | ੦ | ੫੦ |
| (੫) ਸੂਫੀ ਕਾਵਿ ਅੰਕ | ੦ | ੫੦ |
| (੬) ਸ਼ਿੰਗਾਰ ਕਾਵਿ ਅੰਕ | ੦ | ੫੦ |
| (੭) ਦਰਬਾਰ ਅੰਕ | ੧ | ੦੦ |
| (੮) ਕਿੱਸਾ ਕਾਵਿ ਅੰਕ | ੧ | ੦੦ |
| (੯) ਗੀਤ ਕਾਵਿ ਅੰਕ | ੦ | ੫੦ |
| (੧੦) ਪ੍ਰਕਿਰਤੀ ਚਿਤਰਨ ਕਾਵਿ ਅੰਕ | ੧ | ੦੦ |
| (੧੧) ਉਪਦੇਸ਼ ਆਤਮਕ ਕਾਵਿ ਅੰਕ | ੦ | ੫੦ |
| (੧੨) ਦੇਸ਼ ਭਗਤੀ ਕਾਵਿ ਅੰਕ | ੦ | ੫੦ |
| (੧੩) ਸ਼ਾਹ ਹੁਸੈਨ ਅੰਕ | ੧ | ੦੦ |
| (੧੪) ਸ਼ਬਦ ਜੋੜ ਤੇ ਵਿਆਕਰਣ ਅੰਕ | ੧ | ੦੦ |
| (੧੫) ਫ਼ਰੀਦ ਅੰਕ | ੧ | ੦੦ |
| (੧੬) ਕਹਾਣੀ ਅੰਕ (ਦੋਵੇਂ ਭਾਗ) | ੧ | ੫੦ |

ਸੰਪਾਦਕ

# ਜਨ-ਪਾਠਕ-ਭਾਗ

*ਪਿਆਰਾ ਸਿੰਘ ਸਹਿਰਾਈ

*ਬਲਜੀਤ ਤੁਲਸੀ

*ਦਰਸ਼ਨ ਸਿੰਘ ਆਵਾਰਾ

*ਜਸਵੰਤ ਕੌਰ ਆਹਲੂਵਾਲੀਆ

*ਮੁਨਸ਼ਾ ਸਿੰਘ ਦੁਖੀ

*ਤਾਲਬ ਜਾਲੰਧਰੀ

*ਕਿਰਪਾਲ ਸਾਗਰ

*ਅਜਾਇਬ ਚਿਤ੍ਰਕਾਰ

*ਸੰਤ ਇੰਦਰ ਸਿੰਘ ਚਕ੍ਰਵਰਤੀ

# ਖ਼ਿਆਲ

ਪਿਆਰਾ ਸਿੰਘ "ਸਹਿਰਾਈ"

ਤੱਕ ਦਿਲ ਦੀ ਝੀਲ ਵਿਚ ਮੇਰੇ ਜ਼ਰਾ
ਝਲ ਝਲ ਕਰਦੇ ਕਿਵੇਂ ਨੇ ਕੌਲ-ਫੁੱਲ !
ਤੈਨੂੰ ਫਿਰ ਵੀ ਜਾਪਦਾ ਰਸ-ਰੰਗ-ਹੀਣ
ਹੈ ਕਬੂਲੀ ਦਿਲ ਤੇਰੇ ਅੱਖੜੀ ਦੀ ਭੁੱਲ।

ਠੀਕ, ਦੀਵੇ ਬਲ ਇਥਾਈਂ ਬੁਝ ਗਏ
ਠੀਕ, ਫੁੱਲੜੇ ਮਹਿਕ ਦੇ ਕੁਮਲਾ ਗਏ!
ਦਿਲ ਦੀ ਵਾਦੀ ਫੇਰ ਵੀ ਮੇਰੀ ਜਿਵੇਂ
ਸੁਫਨੇ ਮੈਨੂੰ ਮੁੜ ਕੋਈ ਭਰਮਾ ਗਈ!

ਬਿਟ ਬਿਟ ਤੱਕਦੀ ਪਈ ਕਿੰਜ ਜੁਗਾਂ ਤੋਂ
ਤੇਰੇ ਲਾਹੀਂ ਮੇਰੀ ਘਬਰਾਈ ਉਡੀਕ!
ਤ੍ਰਭਕ ਉਠਦੀ ਹਾਂ ਮੈਂ ਹਰ ਇਕ ਖਿੜਕ ਤੇ
ਹੋਰ ਪੈ ਜਾਂਦੀ ਏ ਦਿਲ ਤੇ ਗ਼ਮ ਦੀ ਲੀਕ !

ਤਾਰ ਦਿਲ ਦੇ ਨੀ ਜਿਵੇਂ ਟੁਟਦੇ ਗਏ
ਹੋਰ ਵੀ ਤਾਂ ਇਹ ਸੁਰੀਲਾ ਹੋ ਗਿਆ!
ਡੀਕ ਲਾ ਪੀਤੀ ਕੁੜੱਤਣ ਜਦ ਇਨ੍ਹੇ
ਹੋਰ ਵੀ ਜੀਉੜਾ ਰਸੀਲਾ ਹੋ ਗਿਆ!

ਲੋਚਦਾ ਸਾਂ ਮੈਂ ਕਦੇ
ਤੂੰ ਭਰੇਂ ਹੁੰਗਾਰਾ ਮੇਰੇ ਸਵਾਲ ਨੂੰ!
ਅਜ ਤਾਂ ਤ੍ਰਿਸ਼ਨਾ ਉਹ ਸਗਲੀ ਮਿਟ ਗਈ
ਪਿਆਰਦਾ ਹਾਂ ਬਸ ਮੈਂ ਤੇਰੇ ਖ਼ਿਆਲ ਨੂੰ!

———

# ਸਮਾਂ

ਸਮਾਂ ਬੀਤ ਰਹੇ ਖਿਨ ਖਿਨ, ਪਲ ਪਲ, ਘੰਟੇ,
ਦਿਨ ਰਾਤ ਦੀਆਂ ਨਿਕੀਆਂ ਨਿਕੀਆਂ
ਸੰਗਲੀਆਂ ਨਾਲ ਪਰੋਤੀ ਹੋਈ ਜ਼ੰਜੀਰ ਦਾ ਹੀ
ਦੂਸਰਾ ਨਾਮ ਹੈ।

ਬਲਜੀਤ ਕੁਲਸੀ

ਜਿਸ ਦਾ ਅਜ ਤਕ ਨ ਹੀ ਕੋਈ ਆਦਿ ਲੱਭ ਸਕਿਆ ਹੈ ਅਤੇ ਨ ਹੀ ਅੰਤ ਪਤਾ ਲਗਦਾ ਹੈ। ਇਹ ਅਨੰਦ ਜ਼ੰਜੀਰ ਕਿਸਦੀ ਘੜੀ ਹੋਈ ਹੈ, ਕੌਣ ਇਸ ਨੂੰ ਮਾਲਾ ਦੀ ਤਰ੍ਹਾਂ ਖਿਨ ਖਿਨ ਪਲ ਪਲ ਦੇ ਇਕ ਇਕ ਮਣਕੇ ਨੂੰ ਫੇਰ ਰਿਹਾ ਹੈ। ਕੁਝ ਥਹੁ ਨਹੀਂ ਲਗਦਾ। ਸਿਆਣਿਆਂ ਨੇ ਇਸ ਦੇ ਟੁਕੜੇ ਭੀ ਕੀਤੇ ਹਨ। ਉਨ੍ਹਾਂ ਦੇ ਅਡੋ ਅਡ ਨਾਮ—ਭੂਤ, ਭਵਿਖਤ ਅਤੇ ਵਰਤਮਾਨ—ਧਰੇ ਹਨ। ਪਰ ਕੀ ਹੈ ਭੂਤ ? ਅਤੇ ਕਿਹੜਾ ਹੈ ਭਵਿਖਤ ? ਅਤੇ ਜੇ ਸੋਚ ਦੀ ਐਨਕ ਲਗਾ ਕੇ ਦੇਖਿਆ ਜਾਵੇ ਤਾਂ ਸਭ ਕੁਝ ਹੀ ਭਵਿਖਤ ਹੈ ਯਾ ਭੂਤ ਹੈ ਜੇ ਕੁਝ ਨਹੀਂ ਤਾਂ ਉਹ ਹੈ ਵਰਤਮਾਨ। ਆਵਣ ਵਾਲਾ ਕੱਲ ਭਵਿਖਤ ਹੈ। ਜੋ ਇਕ ਸੁਪਨਾ ਹੈ। ਆਵਨ ਵਾਲਾ ਅਗਲਾ ਘੰਟਾ ਭਵਿਖਤ ਹੈ ਉਹ ਭੀ ਇਕ ਸੁਪਨਾ ਹੈ। ਕੌਣ ਕਹਿ ਸਕਦਾ ਹੈ, ਭਵਿਖਤ ਦੇ ਗਰਭ ਵਿਚ ਕੀ ਹੈ ? ਜਿਵੇਂ ਸੁਪਨੇ ਵਿਚ ਮਨੁਖ ਨਵੇਂ ਹੀ ਸੰਸਾਰ ਦੀ ਰਚਨਾ ਕਰ ਲੈਂਦਾ ਹੈ ਤਿਵੇਂ ਹੀ ਮਨੁਖ ਭਵਿਖਤ ਦੇ ਸਵਪਨ ਲੈਂਦਾ ਰਹਿੰਦਾ ਹੈ। ਬੀਤ ਚੁੱਕਾ ਕਲ ਬੀਤ ਚੁੱਕਾ ਹੈ। ਇਕ ਚੂਪੇ ਹੋਏ ਗੰਨੇ ਦੇ ਫੋਕ ਦੀ ਤਰ੍ਹਾਂ ਉਸ ਦਾ ਰਸ ਚੂਸਿਆ ਜਾ ਚੁੱਕਾ ਹੈ। ਨਸ਼ਟ ਹੋ ਚੁਕਾ ਹੈ, ਖ਼ਤਮ ਹੋ ਚੁਕਾ ਹੈ। ਭੂਤ ਵਿਚ ਬਦਲ ਚੁੱਕਾ ਹੈ। ਜਿਵੇਂ ਨਿੰਦ੍ਰਾ ਤੋਂ ਉਠ ਮਨੁਖ ਪ੍ਰਤੀਤ ਕਰਦਾ ਹੈ ਕਿ ਉਸ ਨੇ ਕੋਈ ਸਵਪਨ ਦੇਖਿਆ ਸੀ। ਉਸ ਵਿਚੋਂ ਇਹ ਦੇਖਿਆ ਸੀ, ਉਹ ਦੇਖਿਆ ਸੀ ਤਿਵੇਂ ਹੀ ਭੂਤ ਵਿਚ ਹੋ ਚੁਕੀਆਂ ਗੱਲਾਂ ਭੀ ਸਵਪਨ ਵਿਚ ਵਾਪਰੀਆਂ ਹੋਈਆਂ ਭਾਸਦੀਆਂ ਹਨ। ਆਵਨ ਵਾਲਾ ਦਿਨ, ਘੰਟਾ ਤੇ ਸਗੋਂ ਆਵਨ ਵਾਲਾ ਖਿਨ ਭੀ ਭਵਿਖਤ ਹੈ, ਸੁਪਨਾ ਹੈ। ਤਿਵੇਂ ਬੀਤ ਚੁਕਾ ਪਿਛਲਾ ਪਹਿਰ, ਘੰਟਾ, ਸਗੋਂ ਖਿਨ ਭੀ, ਜਿਹੜਾ ਹੁਣੇ ਹੁਣੇ ਭਵਿਖਤ ਸੀ ਹੁਣੇ ਹੁਣੇ ਭੂਤ ਦੇ ਕਪੜੇ ਪਹਿਰ ਕਿਸੇ ਕਾਲੇ ਅੰਧਕਾਰ ਅੰਦਰ ਗੁੰਮ ਗਿਆ ਹੈ। ਮੁੜ ਬੀਤ ਚੁਕਾ ਸੁਪਨਾ ਬਣ ਗਿਆ ਹੈ।

ਸਮਾਂ ਤਾਂ ਉਸ ਵਗਦੀ ਪਾਣੀ ਦੀ ਧਾਰਾ ਦੀ ਤਰਾਂ ਹੈ ਜਿਸ ਨੂੰ ਅਸੀਂ ਆਪਣੇ ਨਿਕੇ ਨਿਕੇ ਦਿਸਣਹਾਰ ਹੱਥਾਂ ਨਾਲ ਪਕੜਨਾਂ ਚਾਹੁੰਦੇ ਹਾਂ ਪਰ ਜਿਵੇਂ ਉਪਰੋਂ ਆ ਰਿਹਾ ਪਾਣੀ ਤਾਂ ਸਾਡੀ ਪਕੜ ਤੋਂ ਉਪਰ ਹੈ ਪਕੜਿਆ ਨਹੀਂ ਜਾਂਦਾ ਪਰ ਜਿਹੜਾ ਹੱਥਾਂ ਵਿਚੋਂ ਲੰਘ ਰਿਹਾ ਹੈ, ਉਹ ਕਿਥੇ ਪਕੜਿਆ ਜਾਂਦਾ ਹੈ ਉਹ ਭੀ ਤਾਂ ਤਿਲਕ ਰਿਹਾ ਹੈ। ਹਥ ਉਨ੍ਹਾਂ ਨੂੰ ਪਕੜ ਨਹੀਂ ਸਕਦੇ। ਉਂਗਲਾਂ ਦਾ ਨਾਚ, ਨਾਚ ਦੀ ਸ਼ਕਤੀ, ਉਨ੍ਹਾਂ ਨੂੰ ਆਪਣੀ ਪਕੜ ਵਿਚ ਲਿਆਨ ਤੋਂ ਅਸਮਰਥ ਹੈ। ਤਿਵੇਂ ਹੀ ਭਵਿਖਤ ਦੀ ਧਾਰਾ ਭੂਤ ਦੇ ਰੂਪ ਵਿਚ ਵਗੀਂਦੀ ਜਾ ਰਹੀ ਹੈ। ਭਵਿਖਤ ਦੇ ਸੁਪਨ ਭੂਤ ਦੇ ਸੁਪਨ ਬਣੀ ਜਾ ਰਹੇ ਹਨ। ਇਸੇ ਹੀ ਖਿਆਲ ਦੇ ਅਸਰ ਹੇਠ ਤਾਂ ਵਿਚਾਰ-ਵਾਨਾਂ ਨੇ ਸੰਸਾਰ ਨੂੰ ਸੁਪਨੇ ਦੇ ਚਿੰਨ੍ਹ ਨਾਲ ਅਲੰਕਾਰਿਤ ਕੀਤਾ ਹੈ।

ਜੈਸਾ ਸੁਪਨਾ ਰੈਨ ਕਾ
ਤੈਸਾ ਇਹ ਸੰਸਾਰ।

ਜਦ ਆਵਨ ਵਾਲਾ ਖਿਨ ਭੀ ਸੁਪਨਾ ਹੈ ਬੀਤ ਚੁਕਾ ਖਿਨ ਭੀ ਸੁਪਨਾ ਹੈ ਤਾਂ ਵਰਤਮਾਨ ਯਾ ਅਸਲੀਅਤ ਕੀ ਹੈ ? ਕੀ ਹੈ ਇਹ ਸੰਸਾਰ ? ਸੁਪਨਾ ! ਕੀ ਹੈ ਇਹ ਸਭ ਕਾਰੋਬਾਰ ? ਸਭ ਸੁਪਨਾ ! ਤਾਂ ਹੀ ਤਾਂ ਕਲਮ ਦੀ ਨੋਕ ਕਹਿਣੋਂ ਨਹੀਂ ਰਹਿੰਦੀ :

ਇਹ ਜੀਵਨ
ਇਕ ਸੁਪਨਾ
ਆਦਿ ਭੀ ਸੁਪਨਾ ਅੰਤ ਭੀ ਸੁਪਨਾ,
ਮਧਯ ਕਾਲ ਸਭ ਸੁਪਨਾ।
ਵਿਛੜਨ ਸੁਪਨਾ ਮੇਲ ਭੀ ਸੁਪਨਾ,
ਖਿਨ ਖਿਨ ਪਲ ਪਲ ਸੁਪਨਾ।
ਮਾਤ ਭੀ ਸੁਪਨਾ, ਤਾਤ ਭੀ ਸੁਪਨਾ,
ਭ੍ਰਾਤ ਸਾਤ ਸਭ ਸੁਪਨਾ।
ਮੰਡਪ ਸੁਪਨਾ, ਮਾਲ ਭੀ ਸੁਪਨਾ,
ਮੋਹ ਜਾਲ ਸਭ ਸੁਪਨਾ।
ਮੈਂ ਭੀ ਸੁਪਨਾ, ਤੂੰ ਭੀ ਸੁਪਨਾ,
ਇਹ ਉਹ ਸਭ ਸੁਪਨਾ,
ਇਹ ਜੀਵਨ,
ਇਕ ਸੁਪਨਾ।

ਜਦ ਸਭ ਦਿੱਸਦਾ ਪਸਾਰਾ ਸੁਪਨਾ ਹੀ ਹੈ ਤਾਂ ਇਸ ਦੇ ਨਾਲ ਲਗਾਓ ਕੀ ? ਇਸ ਦੇ ਨਾਲ ਨੇਹੁ ਕੀ ? ਸੁਪਨੇ ਸੇਤੀ

ਚਿਤ ਮੂਰਖ ਲਾਇਆ । ਜੇ ਨੇਹੁ ਨਹੀਂ, ਤਾਂ ਸਵਾਦ ਕੀ ? ਜੇ ਸਵਾਦ ਨਹੀਂ, ਤਾਂ ਖੁਸ਼ੀ ਕੀ ? ਜੇ ਖੁਸ਼ੀ ਨਹੀਂ, ਤਾਂ ਜੀਵਨਾ ਕੀ ? ਆਓ ਜ਼ਰਾ ਸੋਚ ਦੀ ਖੁਰਦਬੀਨ ਲਗਾਕੇ ਦੇਖੀਏ । ਕੀ ਆਵਣ ਵਾਲੇ ਭਵਿਖਤ ਦੀ ਧਾਰਾ ਬਿਨਾਂ ਹਥਾਂ ਨਾਲ ਜਾ ਉਂਗਲਾਂ ਨੂੰ ਛੋਹਨ ਦੇ ਹੇਠਾਂ ਤਿਲਕ ਗਈ ? ਕੀ ਆਵਨ ਵਾਲੇ ਭਵਿਖਤ ਦਾ ਖਿਨ, ਬਿਨਾ ਵਰਤਮਾਨ ਦੀ ਸੂਈ ਦੇ ਨੱਕੇ ਵਿਚੋਂ ਲੰਘੇ ਭੂਤ ਬਨ ਗਿਆ ? ਜੇ ਨਹੀਂ, ਤਾਂ ਵਰਤਮਾਨ ਕੁਝ ਹੈ । ਵਰਤਮਾਨ ਤਾਂ ਉਹ ਸ਼ਕਤੀ ਹੈ, ਉਹ ਅਸਲੀਅਤ ਹੈ, ਜੋ ਭੂਤ ਅਤੇ ਭਵਿਖਤ ਦੀਆਂ ਅਡ ਅਡ ਸੰਗਲੀਆਂ ਨੂੰ ਆਪਸ ਵਿਚ ਪਰੋ ਦੇਂਦੀ ਹੈ । ਭੂਤ ਅਤੇ ਭਵਿਖਤ ਨੂੰ ਜੋੜ ਦੇਂਦੀ ਹੈ ਤਾਂ ਤੇ ਜੇ ਵੀਚਾਰ ਦੀ ਸੂਈ ਘੁਮਾ ਕੇ ਏਥੇ ਟਿਕਾਈਏ ਕਿ ਭਵਿਖਤ ਕੀ ਹੈ ? ਇਕ ਸੁਪਨਾ । ਭੂਤ ਕੀ ਹੈ ? ਇਕ ਸੁਪਨਾ । ਪਰ ਸੁਪਨੇ ਸੇਤੀ ਚਿਤ ਮੂਰਖ ਲਾਇਆ । ਜੋ ਭੂਤ ਭਵਿਖਤ ਦੀਆਂ ਖੇਡਾਂ ਵਿਚ ਕਿਉਂ ਜਾਇਆ ਜਾਵੇ । ਸੰਭਾਲਿਆ ਜਾਏ ਉਸ ਖਿਨ ਨੂੰ, ਜਿਹੜਾ ਹੁਣੇ ਹੁਣੇ ਭਵਿਖਤ ਸੀ ਪਰ ਵਰਤਮਾਨ ਦੇ ਵੇਹੜੇ ਵਿਚੋਂ ਲੰਘ ਕੇ, ਭੂਤ ਦੇ ਕਮਰੇ ਵਿਚ ਜਾ ਰਿਹਾ ਹੈ। ਪਛਾਣਿਆ ਜਾਵੇ ਵਰਤਮਾਨ ਨੂੰ, ਤੇ ਜੇ ਵਰਤਮਾਨ ਕੁਝ ਹੈ, ਜੇ ਇਸ ਦਾ ਪਸਾਰਾ ਵਰਤਮਾਨ ਦੀ ਅਸਲੀਅਤ ਨੂੰ ਛੂੰਹਦਾ ਹੈ। ਤਾਂ ਇਸ ਨਾਲ ਲਗਾਓ ਭੀ ਹੈ । ਜੇ ਇਸ ਨਾਲ ਲਗਾਓ ਅਰਥਾਤ ਖਿੱਚ ਜਾਂ ਪ੍ਰੇਮ ਹੈ, ਤਾਂ ਇਸ ਵਿਚ ਸਵਾਦ ਭੀ ਹੈ। ਜੇ ਸਵਾਦ ਹੈ, ਤਾਂ ਖੁਸ਼ੀ ਭੀ ਹੈ । ਜੇ ਖੁਸ਼ੀ ਹੈ, ਤਾਂ ਮਨੁਖ ਜੀਅ ਰਿਹਾ ਹੈ । ਬਿਨਾ ਖੁਸ਼ੀ ਮਨੁਖ ਦਾ ਜੀਵਨ ਕੈਸਾ ਹੈ ? ਸੁਪਨਾ ਹੀ ਤਾਂ ਹੈ । ਜੇ ਜੀਵਨ ਵਿਚ ਖਿੱਚ ਹੈ, ਲਗਨ ਹੈ ਪ੍ਰੇਮ ਹੈ ਤਾਂ ਜੀਵਨ ਵਿਚ ਕਣੀ ਹੈ। ਵਰਤਮਾਨ ਦੇ ਖਿਨ ਖਿਨ ਪਲ ਪਲ ਜੁੜ ਜੁੜ ਇਕ ਲੰਮੀ ਲੜੀ ਬਨ ਜਾਂਦੇ ਹਨ ਜੋ ਸੁਪਨਾ ਨਹੀਂ ਜੀਵਨ ਦੀ ਅਸਲੀਅਤ ਹਨ ਤਾਂ ਤੇ :

ਇਹ ਜੀਵਨ
ਸੱਚ ਜਾਨ ।
ਆਦਿ ਭੀ ਸੱਚ ਹੈ ਅੰਤ ਭੀ ਸੱਚ ਹੈ
ਮਾਧਯਕਾਲ ਸੱਚ ਜਾਨ
ਵਿਛੁੜਨ ਸੱਚ ਹੈ, ਮੇਲ ਭੀ ਸੱਚ ਹੈ ।
ਸੁਪਨ ਸੱਚ ਸਭ ਜਾਨ ।
ਨੇਹੁ ਭੀ ਸੱਚ ਹੈ, ਕੁਨੇਹੁੰ ਭੀ ਸੱਚ ਹੈ,
ਪ੍ਰੀਤਿ ਰੀਤਿ ਸੱਚ ਜਾਨ ।
ਮੈਂ ਭੀ ਸੱਚ ਹੈ, ਤੂੰ ਭੀ ਸੱਚ ਹੈ,
ਇਹ ਉਹ ਸੱਚ ਪਛਾਨ ।
ਇਹ ਜੀਵਨ ਸੱਚ ਜਾਨ ।

ਕੀ ਹੋਇਆ, ਜੇ ਸਭ ਕੁਝ ਭਵਿਖਤ ਹੀ ਹੈ। ਕੀ ਹੋਇਆ, ਜੇ ਭਵਿਖਤ ਭੂਤ ਦੇ ਵਿਚ ਪਰੀਵਰਤਨ ਹੋ ਰਿਹਾ ਹੈ । ਕੀ ਹੋਇਆ, ਜੇ ਵਰਤਮਾਨ ਇਕ ਖਿਨ ਮਾਤ੍ਰ ਹੀ ਹੈ । ਵਰਤਮਾਨ ਦਾ ਇਕ ਇਕ ਖਿਨ ਜੁੜਕੇ ਹੀ ਤਾਂ ਮਨੁਖ ਦੀ ਆਯੂ ਬਣਦੀ ਹੈ । ਵਰਤਮਾਨ ਦਾ ਖਿਨ ਹੀ ਤਾਂ ਮਨੁਖ ਦੇ ਜੀਵਨ ਦੀ ਅਸਲੀਅਤ ਨੂੰ ਦਰਸਾਨ ਦੇ ਯੋਗ ਹੈ । ਵਰਤਮਾਨ ਦੀ ਸੰਭਾਲ ਕਰਨ ਵਾਲਾ ਜੀਵਨ ਹੀ ਤਾਂ ਜੀਵਨ ਹੈ । ਮਨੁਖ ਦਾ ਜੀਵਨ ਤਾਂ ਤੱਤੇ ਤੱਤੇ ਤਵੇ ਤੇ ਪਈ ਹੋਈ ਪਾਣੀ ਦੀ ਬੂੰਦ ਦੀ ਨਿਆਈਂ ਹੈ, ਤਵੇ ਦੇ ਮੇਲ ਨਾਲ ਪਾਣੀ ਦੀ ਬੂੰਦ ਤੜਫਦੀ ਹੈ, ਲੁਛਦੀ ਹੈ, ਏਧਰ ਓਧਰ ਨੱਚਦੀ ਹੈ, ਅੰਤ ਵਾਸ਼ਪੀਕਰਨ ਹੋ, ਸਮਾਪਤ ਹੋ ਜਾਂਦੀ ਹੈ । ਤਿਵੇਂ ਸਮੇਂ ਰੂਪੀ ਤਵੇ ਦੇ ਮੇਲ ਨਾਲ ਮਨੁਖ ਦੀ ਜੀਵਨ ਰੂਪੀ ਬੂੰਦ ਖਿਨ ਮਾਤ੍ਰ ਲਈ ਆਪਣਾ ਨਾਚ ਨਚਕੇ ਸਮਾਪਤ ਹੋ ਜਾਂਦੀ ਹੈ । ਪੁਰਾਤਨ ਅਲੰਕਾਰਾਂ ਦੁਆਰਾ ਭੀ ਜੀਵਨ ਦੀ ਖੇਲ ਸਮੇਂ ਰੂਪੀ ਸਾਗਰ ਦੇ ਉਪਰ ਇਕ ਲਹਿਰ ਦੀ ਭਾਂਤੀ ਹੈ । ਤਰੰਗ ਅਥਵਾ ਬੁਦਬੁਦੇ ਦੀ ਭਾਂਤੀ ਹੈ । ਇਨ੍ਹਾਂ ਸਭ ਦੇ ਸਭ ਅਲੰਕਾਰਾਂ ਤੋਂ ਇਹ ਭਾਵ ਹੈ ਕਿ ਮਨੁਖ ਦਾ ਜੀਵਨ ਕੁਝ ਸਮੇਂ ਹੈ, ਖਿਨਕ ਹੈ, ਸੁਪਨਾ ਨਹੀਂ। ਸਗੋਂ ਥੋੜ੍ਹੇ ਸਮੇਂ ਲਈ ਹੈ, ਪਰ ਹੈ ਜ਼ਰੂਰ । ਨਿਰਾ ਸੁਪਨਾ ਨਹੀਂ ਸਗੋਂ ਅਸਲੀਅਤ ਵਿਚ ਹੈ ।

ਸਮਾਂ ਤਾਂ ਇਕ ਰੰਗ ਭੂਮਿ ਅਥਵਾ ਨਾਟਸ਼ਾਲਾ ਦੀ ਤਰ੍ਹਾਂ ਹੈ । ਨਵੇਂ ਨਵੇਂ ਪਾਤਰ ਸਮੇਂ ਸਮੇਂ ਆਉਂਦੇ ਹਨ ਅਤੇ ਆਪਣਾ ਆਪਣਾ ਵਿਸ਼ੇਸ਼ ਕਰਤਵਯ ਕਰਕੇ ਚਲੇ ਜਾਂਦੇ ਹਨ । ਜੇ ਕੋਈ ਪਾਤ੍ਰ ਚਾਹੇ ਕਿ ਉਹ ਕੁਝ ਸਮਾਂ ਹੋਰ ਪਰਾਪਤ ਕਰ ਲਵੇ, ਤਾਂ ਸਮਾਂ ਉਸ ਦੀ ਕਿਸੇ ਭੀ ਕੀਮਤ ਉਤੇ ਸਹਾਇਤਾ ਨਹੀਂ ਕਰਦਾ । ਅਤੇ ਕਰੇ ਭੀ ਕਿਵੇਂ ? ਦੌਲਤ ਦੇ ਅੰਬਾਰ ਸਮੇਂ ਨੂੰ ਰਿਝਾ ਨਹੀਂ ਸਕੇ । ਬਾਹੂ ਬਲ ਦਾ ਜ਼ੋਰ ਸਮੇਂ ਦੇ ਪਹੀਏ ਨੂੰ, ਖਿਨ ਕੁ ਭੀ, ਪਿਛੇ ਮੋੜ ਨਹੀਂ ਸਕਿਆ । ਵਿਗਿਆਨਕਾਂ ਦੀ ਸ਼ਕਤੀ ਸਮੇਂ ਲਈ ਕੋਈ ਪਿੰਜਰਾ ਘੜ ਨਹੀਂ ਸਕੀ । ਵਿਚਾਰ ਵਾਨਾਂ ਦੇ ਵਿਚਾਰ ਸਮੇਂ ਦੀਆਂ ਵਾਗਾਂ ਮੋੜ ਨਹੀਂ ਸਕੇ । ਸਮੇਂ ਦਾ ਵਿਧਾਨ ਅਟਲ ਅਤੇ ਸਥਿਰ ਹੈ । ਸਮੇਂ ਦੀ ਨਜ਼ਰ ਵਿਚ ਰਾਜਾ ਅਤੇ ਪਰਜਾ ਸਮਾਨ ਹੈ । ਸਮੇਂ ਦੀ ਨਜ਼ਰ ਵਿਚ ਉਚ ਅਤੇ ਨੀਚ ਸਮਾਨ ਹੈ । ਸਮੇਂ ਲਈ ਜਿਹਾ ਨਿਰਧਨ, ਤਿਹਾ ਧਨਵਾਨ ਹੈ । ਸਮੇਂ ਲਈ ਜਿਹਾ ਮੂਰਖ ਤਿਹਾ ਵਿਦਿਆਵਾਨ ਹੈ । ਸਮੇਂ ਲਈ ਜਿਹਾ ਪਸ਼ੂ ਤਿਹਾ ਇਨਸਾਨ ਹੈ । ਸਮੇਂ ਲਈ ਨਰ ਅਤੇ ਨਾਰੀ ਦਾ ਭੀ ਭੇਦ ਨਹੀਂ । ਸਮੇਂ ਲਈ ਜਾਤ ਕੁਜਾਤ ਦਾ ਭੇਦ ਨਹੀਂ । ਸਮੇਂ ਲਈ ਸੁਰ ਨਰ ਦੇਵ ਅਦੇਵ ਸਭ ਸਮਾਨ

ਹਨ। ਸਮੇਂ ਨੂੰ, ਹਾਂ ਸਮੇਂ ਨੂੰ ਕਿਸੇ ਹੁਸੀਨਾ ਦਾ ਹੁਸਨ ਭੀ ਨੁਕਸਾਨਮਾਨ ਨ ਕਰ ਸਕਿਆ। ਸਮਾਂ ਰੰਗ ਅਤੇ ਰੂਪ ਦੇ ਭਿੰਨ ਭੇਦ ਮਿਟਾਂਦਾ ਹੋਇਆ ਆਪਣੇ ਨਿਆਂਏ ਕਾਰਆਲਾਜ ਵਿਚ ਆਮਨੇ ਵਿਧਾਨ ਦਾ ਪ੍ਰਯੋਗ ਕਰ ਰਿਹਾ ਹੈ। ਜੋ ਸਦੀਵੀ ਸਮਾਨ ਅਤੇ ਅਟਲ ਹੈ।

ਆਪਣੇ ਹੀਰਿਆਂ ਸਮੁ ਕੀਮਤੀ ਸਮੇਂ ਨੂੰ ਰੋਲੀ ਚਲੋ। ਵੰਞਾਈ ਚਲੋ, ਨਸ਼ਟ ਕਰੀ ਚਲੋ। ਦੁਰਉਪਯੋਗ ਕਰੀ ਚਲੋ, ਵੇਹਲਿਆਂ ਬਿਤਾਈ ਚਲੋ, ਅਤੇ ਕਿਸੇ ਤਰ੍ਹਾਂ ਲੰਘਾਈ ਚਲੋ। ਪਰ ਸਮੇਂ ਨੇ ਕਦੀ ਭੀ ਵਰਤਮਾਨ ਦੇ ਖਿਨ ਅਤੇ ਅਨੰਤ ਖਿਨਾਂ ਦੀ ਲੰਮੀ ਅਤੇ ਅਮੁਕ ਦੌਲਤ ਭੇਜਣੋਂ ਬੰਦ ਨਹੀਂ ਕਰਨੀ। ਨਾ ਹੀ ਉਸ ਨੇ ਕੋਈ ਦੋਸ਼ ਦੇਣਾ ਹੈ ਨ ਸਜ਼ਾ ਦੇਣੀ ਹੈ। ਨਾ ਹੀ ਕਿਸੇ ਗੈਬੀ ਅਵਾਜ਼ ਨੇ ਇਹ ਕਹਿਣਾ ਹੈ, ਇਸ ਮਨੁਖ ਨੂੰ, ਸਮੇਂ ਦੀ ਦੌਲਤ ਦੇਣੀ ਨਹੀਂ ਚਾਹੀਦੀ ਕਿਉਂਕਿ ਇਸ ਨੂੰ ਸੰਭਾਲਣੀ ਨਹੀਂ ਆਉਂਦੀ। ਇਹ ਵੰਞਾਈ ਜਾਂਦਾ ਹੈ। ਦੁਖ ਵਿਚ, ਰੋਗ ਵਿਚ, ਛੁਟੀ ਵਾਲੇ ਦਿਨ, ਮਜ਼ਦੂਰ ਕਮਾਈ ਤੋਂ ਤਾਂ ਵਾਂਝਾ ਰਹਿ ਸਕਦਾ ਹੈ ਪਰ ਸਮੇਂ ਦੀ ਦੌਲਤ ਤੋਂ ਨਹੀਂ। ਸਮੇਂ ਦੀ ਦੌਲਤ ਭਵਿਖਤ ਦੇ ਖਜ਼ਾਨੇ ਵਿਚ ਆਪ ਲਈ ਸਾਂਭੀ ਪਈ ਹੈ। ਅਤੇ ਇਕ ਕੁਦਰਤੀ ਚਸ਼ਮੇ ਦੀ ਤਰ੍ਹਾਂ ਆਪਣੇ ਆਪ ਨਿਕਲ ਨਿਕਲ ਆਪ ਪਾਸ ਪੁਜ ਰਹੀ ਹੈ। ਕੋਈ ਭੀ, ਸ਼ਕਤੀ ਭਵੀਖਤ ਦੇ ਖਿਨਾਂ ਉਤੇ ਛਾਪਾ ਨਹੀਂ ਮਾਰ ਸਕਦੀ। ਧਨ ਨੂੰ ਵਿਅਰਥ ਗੁਆਨ ਨਾਲ, ਆਮਦਨ ਨੂੰ ਅਵਾਂਈ ਖਰਚ ਦੇਣ ਨਾਲ ਮਨੁਖ ਨਿਰਧਨ ਹੋ ਬਹਿੰਦਾ ਹੈ। ਪਰ ਕਿਸੇ ਕੋਲੋਂ ਕਰਜ਼ਾ ਲੈ ਕੇ ਗੁਜ਼ਾਰਾ ਚਲ ਸਕਦਾ ਹੈ। ਨਿਰਬਾਹ ਤੁਰ ਸਕਦਾ ਹੈ। ਪਰ ਸਮੇਂ ਦੀ ਦੌਲਤ ਨੂੰ ਲੁਟਾ ਦੇਣ ਨਾਲ ਭਵੀਖਤ ਕੋਲੋਂ ਕਰਜ਼ਾ ਨਹੀਂ ਲੀਤਾ ਜਾ ਸਕਦਾ। ਆਹ! ਕਿਤਨਾ ਵਚਿਤ੍ਰ ਹੈ ਸਮੇਂ ਦਾ ਵਿਧਾਨ। ਤੁਸੀਂ ਲੁਟਾ ਸਕਦੇ ਹੋ, ਤੁਸੀਂ ਗੁਆ ਸਕਦੇ ਹੋ, ਵਰਤਮਾਨ ਦੇ ਖਿਨ ਮਾਤ੍ਰ ਨੂੰ। ਪਰ ਤੁਸੀਂ ਕਲ ਦੇ ਖਿਨਾਂ ਨੂੰ ਗੁਆ ਨਹੀਂ ਸਕਦੇ। ਉਹ ਆਪ ਲਈ ਸਾਂਭੇ ਪਏ ਹੈਨ। ਆਵਨ ਵਾਲਾ ਘੰਟਾ, ਆਵਨ ਵਾਲਾ ਪਹਿਰ, ਆਵਨ ਵਾਲੀ ਘੜੀ, ਆਪ ਲਈ ਕਿਸੇ ਅਦ੍ਰਿਸ਼ ਹਥਾਂ ਨੇ, ਕੀਮਤੀ ਦੌਲਤ ਸਮਝਕੇ ਸੰਭਾਲ ਕੇ ਰਖੀ ਹੈ। ਤੇਰੇ ਲਈ ਹੀ। ਤੇਰੀ ਦੌਲਤ ਨੂੰ ਕੋਈ ਹੋਰ ਲੈ ਨਹੀਂ ਸਕਦਾ। ਤੇਰੀ ਦੌਲਤ ਨੂੰ ਕੋਈ ਛੂਹ ਨਹੀਂ ਸਕਦਾ। ਤੇਰੀ ਦੌਲਤ ਨੂੰ ਕੋਈ ਵਰਤ ਨਹੀਂ ਸਕਦਾ। ਤੇਰੀ ਦੌਲਤ ਨੂੰ ਕੋਈ ਹੋਰ ਨਸ਼ਟ ਨਹੀਂ ਕਰ ਸਕਦਾ। ਤੇਰੇ ਸਮੇਂ ਦੀ ਦੌਲਤ ਤੂੰ ਹੀ ਵਰਤਨੀ ਹੈ। ਤੂੰ ਹੀ ਮਾਣਨੀ ਹੈ। ਨਿਸਚਾ ਰਖ।

ਵਾਹ ਕੈਸੀ ਵਚਿਤ੍ਰ ਲੀਲਾ ਹੈ, ਚੌਬੀਸ ਘੰਟੇ ਤੇਰੇ ਲਈ ਚੌਬੀਸ ਘੰਟੇ ਮੇਰੇ ਲਈ। ਪ੍ਰਤੇਕ ਮਨੁਖ ਨੂੰ ਇਕ ਦਿਨ ਵਿਚ ਚੌਬੀਸ ਘੰਟੇ ਦੌਲਤ ਪਰਾਪਤ ਹੁੰਦੀ ਹੈ ਕਿਸੇ ਅਮੀਰ ਦਾ ਲਿਹਾਜ਼ ਨਹੀਂ ਕਿਸੇ ਗਰੀਬ ਤੇ ਤਰਸ ਨਹੀਂ। ਕਿਸੇ ਉਚ ਜਾਤੀ ਦੀ ਸਿਫਾਰਸ਼ ਨਹੀਂ। ਕਿਸੇ ਨੀਚ ਜਾਤੀ ਦਾ ਤਰਲਾ ਨਹੀਂ। ਕਿਸੇ ਲਈ ਈਰਖਾ ਅਤੇ ਵੈਰ ਦੀ ਗੁੰਜਾਇਸ਼ ਹੀ ਨਹੀਂ। ਕਿਸੇ ਨੂੰ ਕੋਈ ਗਿਲਾ ਕਰਨ ਦਾ ਅਵਸਰ ਨਹੀਂ। ਚੌਬੀਸ ਘੰਟੇ ਜਵਾਹਰ ਲਾਲ ਨਹਿਰੂ ਲਈ ਚੌਬੀਸ ਘੰਟੇ ਤੇਰੇ ਲਈ। ਆਹ ਹਾ! ਕਿਤਨੀ ਸਮਵੰਡ ਹੈ। ਪ੍ਰਜਾ ਤੰਤ੍ਰਤਾ ਦਾ ਕਿਤਨਾ ਸੁੰਦਰ ਵਿਧਾਨ ਹੈ। ਕਿਤਨਾ ਸਫਲ ਪ੍ਰਜਾ ਤੰਤ੍ਰਕ ਸ਼ਾਸ਼ਨ ਹੈ। ਵਿਸ਼ਾਲ ਵਿਸ਼ਵ ਦਾ ਕੋਈ ਭੀ ਮਨੁਖ ਇਸ ਤੇ ਡਾਕਾ ਨਹੀਂ ਮਾਰ ਸਕਦਾ। ਖੋਹ ਨਹੀਂ ਸਕਦਾ। ਕੋਈ ਤਾਕਤਵਰ ਸਿਆਣਾ ਡਾਕੂ ਮਕੌੜੀਆਂ ਦੇ ਪੁਲੀਸ ਸਟੇਸ਼ਨ ਨੂੰ ਤਾਂ ਦਿਨ ਦਿਵੀਂ ਚਾਹੇ ਲੁਟ ਖੜੇ। ਪ੍ਰੰਤੂ ਤੇਰੇ ਭਵੀਖਤ ਦੇ ਖਜ਼ਾਨੇ ਨੂੰ ਕੋਈ ਸ਼ਕਤੀ, ਕੋਈ ਵਿਅਕਤੀ ਸਮਰਥਾ ਨਹੀਂ ਰਖਦੀ ਕਿ ਤੇਰੀ ਵਰਤੋਂ ਤੋਂ ਖੋਹ ਸਕੇ। ਤੇਰੇ ਖਜ਼ਾਨੇ ਨੂੰ ਜੇ ਕੋਈ ਵੰਞਾ ਸਕਦਾ ਹੈ, ਤਾਂ ਤੂੰ। ਜੋ ਕੋਈ ਲੁਟਾ ਸਕਦਾ ਹੈ, ਤਾਂ ਤੂੰ। ਜੇ ਕੋਈ ਨਸ਼ਟ ਕਰ ਸਕਦਾ ਹੈ, ਤਾਂ ਤੂੰ। ਜੇ ਜੀਵਨ ਦੇ ਖਿਨਾਂ ਨੂੰ ਲੁਟਾਨ ਦਾ ਕੋਈ ਜ਼ਿੰਮੇਂਵਾਰ ਹੋ ਸਕਦਾ ਹੈ, ਤਾਂ ਉਹ ਸਿਰਫ ਤੂੰ ਹੀ ਹੈ, ਹਾਂ ਸਿਰਫ ਤੂੰ ਹੀ ਤੂੰ।

ਪਛਮੀ ਪੁਸਤਕਾਂ ਵਿਚ ਲਿਖਿਆ ਹੈ ਕਿ ਸਮਾਂ ਇਕ ਦੌਲਤ ਹੈ। ਅਤੇ ਭਾਰਤੀ ਭਾਸ਼ਾਵਾਂ ਵਿਚ ਭੀ ਸਮੇਂ ਨੂੰ ਅਮੁਲੇ ਰਤਨਾਂ ਨਾਲ ਅਲੰਕਾਰਿਤ ਕੀਤਾ ਜਾਂਦਾ ਹੈ ਪਰ ਦੌਲਤ ਦੇ ਪੈਦਾ ਕਰਨ ਦੇ ਅਨੇਕਾਂ ਸਾਧਨ ਦੱਸੇ ਜਾਂਦੇ ਹਨ।
ਅਨੇਕ ਹੀ ਪੁਸਤਕਾਂ ਰਾਹੀਂ ਇਹ ਦੱਸਿਆ ਜਾਂਦਾ ਹੈ ਕਿ ਆਪਣੀ ਦੌਲਤ, ਆਪਣੀ ਕਮਾਈ ਦੀ ਕਿਵੇਂ ਕੁ ਸੁਯੋਗ ਵਰਤੋਂ ਕਰਨੀ ਚਾਹੀਦੀ ਹੈ। ਭਿੰਨ ਭਿੰਨ ਵਿਦਿਆਵਾਂ ਸਿਖਨ ਨਾਲ, ਅੱਡੋ ਅੱਡ ਗੁਣਾਂ ਨੂੰ ਹਾਸਲ ਕਰਨ ਨਾਲ, ਮਨੁੱਖ ਵੱਖ ਵੱਖ ਕਿਰਤਾਂ, ਭਾਂਤ ਭਾਂਤ ਦੀਆਂ ਕਮਾਈਆਂ ਕਰਨ ਦੇ ਯੋਗ ਹੋ ਸਕਦਾ ਹੈ। ਦੌਲਤ ਨੂੰ ਕਮਾ ਸਕਦਾ ਹੈ। ਕਾਬਿਲ ਬਨ ਸਕਦਾ ਹੈ। ਪ੍ਰੰਤੂ ਅਕਲ ਹੈਰਾਨ ਹੋ ਜਾਂਦੀ ਹੈ। ਬੁਧਿ ਅਸਚਰਜ ਹੋ ਉਠਦੀ ਹੈ। ਜਦ ਸਾਨੂੰ ਇਹ ਪਤਾ ਲੱਗ ਜਾਏ ਕਿ ਸਮਾਂ ਜਿਸ ਨੂੰ ਅਸੀਂ ਦੌਲਤ ਸਮਝਦੇ ਹਾਂ, ਉਹਦੇ ਲਈ ਸਾਨੂੰ ਕਮਾਈ ਕਰਨ ਦੀ ਲੋੜ ਨਹੀਂ। ਸਾਧਨ ਕਰਨ ਦੀ ਲੋੜ ਨਹੀਂ। ਉਹ ਤਾਂ ਬਿਨਾਂ ਕਮਾਏ ਸਾਡੀ ਵਰਤੋਂ ਲਈ ਇਕ ਐਸੀ ਅਜੀਬ ਦੌਲਤ ਭੇਜੀ ਜਾ ਰਹੀ ਹੈ ਕਿ ਜਿਸ ਨੂੰ ਫ਼ਾਇਦ

ਜੇ ਅਸੀਂ ਵਰਤੋਂ ਵਿਚ ਲਿਆਈਏ ਤਾਂ ਅਸੀਂ ਇਹ ਨਹੀਂ ਕਿ ਕੁਝ ਦਾ ਕੁਝ ਬਣ ਜਾਈਏ । ਸਗੋਂ ਜੋ ਚਾਹੀਏ ਉਹੋ ਹੀ ਬਣ ਜਾਈਏ ।

ਲੋੜ ਹੈ, ਤਾਂ ਇਸ ਇਹਸਾਸ ਨੂੰ ਜਗਾਨ ਦੀ । ਲੋੜ ਹੈ, ਤਾਂ ਇਸ ਭਾਵ ਨੂੰ ਹਿਰਦੇ ਵਿਚ ਪੈਦਾ ਕਰਨ ਦੀ । ਲੋੜ ਹੈ, ਤਾਂ ਇਸ ਖ਼ਿਆਲ ਨੂੰ ਦ੍ਰਿੜ੍ਹ ਕਰਨ ਦੀ । ਥੁੜ ਹੈ, ਤਾਂ ਆਮ ਮਨੁੱਖ ਵਿਚ ਇਸ ਖ਼ਿਆਲ ਦੀ । ਥੁੜ੍ਹ ਹੈ, ਤਾਂ ਆਮ ਮਨੁੱਖ ਵਿਚ ਇਸ ਇਹਸਾਸ ਦੀ । ਆਮ ਮਨੁੱਖ ਇਸ ਇਹਸਾਸ ਦੀ ਥੁੜ੍ਹ ਕਾਰਨ ਜਦ ਸਮੇਂ ਦੀ ਸਯੋਗ ਵਰਤੋਂ ਨਹੀਂ ਕਰਦਾ, ਜਾਂ ਕਰਨੀ ਨਹੀਂ ਜਾਣਦਾ, ਤਾਂ ਕਹਿੰਦਾ ਹੈ, ਕਿ 'ਜੀ ਕੀ ਕੀਤਾ ਜਾਏ ਸਮਾਂ ਹੀ ਨਹੀਂ ਲਭਦਾ । ਵਕਤ ਹੋਵੇ ਤਾਂ ਇਹ ਕੰਮ ਕਰੀਏ ! ਜੇ ਕਦੀ ਮੈਨੂੰ ਥੋੜਾ ਜਿੰਨਾ ਵਧ ਵਕਤ ਮਿਲ ਜਾਵੇ ਤਾਂ ਮੈਂ ਪਤਾ ਨਹੀਂ ਕੀ ਕਰ ਛਡਾਂ, ਪ੍ਰੰਤੂ ਇਹ ਵਿਚਾਰ ਐਸੇ ਹੀ ਮਨੁੱਖ ਦੇ ਹੁੰਦੇ ਹਨ ਜੋ ਸਮੇਂ ਦੀ ਸਯੋਗ ਵਰਤੋਂ ਨਹੀਂ ਜਾਣਦਾ ਅਤੇ ਆਪਣੀ ਕਮਜ਼ੋਰੀ, ਆਪਣੀ ਗਲਤੀ, ਆਪਣੀ ਘਾਟ ਨੂੰ ਛੁਪਾਨ ਲਈ ਆਪਣਾ ਕਸੂਰ ਸਮੇਂ ਦੇ ਸਿਰ ਮੜ੍ਹਦਾ ਹੈ । ਅਸਲੀਅਤ ਨੂੰ ਨਾ ਜਾਣਦਾ ਹੋਇਆ ਵਾਲ ਮਟੋਲਾ ਕਰਦਾ ਹੈ । ਪ੍ਰੰਤੂ ਆਮ ਮਨੁੱਖ ਦਾ ਕੀ ਦੋਸ਼ ਹੈ ? ਵਿਚਾਰ ਵਾਨਾਂ ਨੇ ਅਨੇਕ ਵਿਚਾਰ ਭਗਤੀ ਮਾਰਗ ਦੇ ਲਿਖੇ ਹਨ । ਗੁਣਵਾਨਾਂ ਨੇ ਭੀ ਅਨੇਕਾਂ ਗੁਣਾਂ ਉੱਤੇ ਚਾਨਣ ਪਾਏ ਹਨ । ਪ੍ਰੰਤੂ ਜੇ ਕੋਈ ਚੀਜ਼ ਵਾਂਝੀ ਰਹੀ ਹੈ ਤਾਂ ਉਹ ਹੈ ਸਮਾਂ, ਜੋ ਵਿਚਾਰਵਾਨਾਂ ਦੀ ਦ੍ਰਿਸ਼ਟੀ ਤੋਂ ਵਾਂਝਿਆਂ ਰਿਹਾ ਹੈ । ਕਿਵੇਂ ਕੁ ਕਰੀਦੀ ਹੈ ਸਮੇਂ ਦੀ ਸਯੋਗ ਵਰਤੋਂ ਇਹੀ ਤਾਂ ਹੈ ਸਮੱਸਿਆ ਜਿਹੜੀ ਆਮ ਮਨੁੱਖ ਸੁਲਝਾ ਨਹੀਂ ਸਕਦਾ । ਸਮੇਂ ਦੀ ਸਯੋਗ ਵਰਤੋਂ ਦੇ ਆਵਣ ਨਾਲ, ਮਨੁੱਖ, ਜੀਵਨ ਦੇ ਖਿਨਾਂ ਦੇ ਹੀਰਿਆਂ ਨੂੰ ਜੋੜ ਜੋੜ ਇਕ ਅਮੁਲਯ ਰਤਨਾਂ ਦੀ ਮਾਲਾ ਜੋੜ ਸਕੇ । ਜਿਸ ਜਿਸ ਵਿਅਕਤੀ ਨੇ ਸਮੇਂ ਦੀ ਮਾਲਾ ਨੂੰ ਜੋੜਿਆ ਉਹੀ ਉਹੀ ਜੀਵ ਜੀਵਨ ਦੇ ਸ਼ਿਖਰ ਤੇ ਪੁਜਾ ਅਤੇ ਉਹੀ ਮਾਲਾ ਉਸੇ ਦੇ ਗਲੇ ਦਾ ਹਾਰ ਬਨੀ ਅਤੇ ਉਸ ਦੇ ਮਨ ਅਤੇ ਸਤਿਕਾਰ ਦਾ ਸ਼ਿੰਗਾਰ ਬਨੀ ।

ਮਹੀਨੇ ਦੇ ਅੰਤ ਵਿਚ ਜੇਬ ਖਾਲੀ ਹੋ ਜਾਂਦੀ ਹੈ । ਪ੍ਰੰਤੂ ਮਹੀਨੇ ਦੇ ਅੰਤ ਵਿਚ ਜਦ ਆਪ ਬਿਸਤਰੇ ਵਿਚੋਂ ਅੰਗੜਾਈ ਲੈ ਕੇ ਨੈਣਾਂ ਦੇ ਪਪੋਟਿਆਂ ਨੂੰ ਖੋਲ੍ਹਦੇ ਹੋ ਤਾਂ ਕੁਦਰਤ ਆਪ ਲਈ ੨੪ ਘੰਟਿਆਂ ਦੀ ਦੌਲਤ ਨੂੰ ਸਾਹਮਣੇ ਲੈ ਕੇ ਖੜੀ ਹੁੰਦੀ ਹੈ । ਅਤੇ ਖੁਸ਼ੀ ਦੀ ਗੱਲ ਕਿ ਸਾਲ ਦੇ ਅੰਤ ਵਿਚ ਭੀ ਇਹ ਦੌਲਤ ਉਨੀ ਦੀ ਉਨੀ ਆਪ ਦੇ ਲਈ ਸਦਾ ਹਾਜ਼ਰ ਹੈ । ਵਾਹ, ਵਾਹ, ਦੇ ਸ਼ਬਦ ਆਪ ਮੁਹਾਰੇ ਆਪ ਦੇ ਮੂੰਹੋਂ ਨਿਕਲਦੇ ਹਨ । ਹੁਣ ਦਿਨ ਦੀ ਦੌਲਤ ਤੇ ੨੪ ਘੰਟਿਆਂ ਵਿਚੋਂ ੧੦ ਘੰਟੇ ਤਾਂ ਘੱਟੋ ਘੱਟ ਜੀਵਨ ਦੀ ਰੋਜ਼ੀ ਕਮਾਨ, ਕਿਰਤ ਕਰਨ, ਆਦਿ ਵਿਚ ਖਰਚੀਂਦੇ ਹਨ । ਅਤੇ ਦੋ ਕੁ ਘੰਟੇ ਉਸ ਦੀ ਤਿਆਰੀ ਲਈ ਲਗਾਂਦੇਓ । ਹੁਣ ਜੇ ਸੋਚਿਆ ਜਾਵੇ ਕਿ ਆਮ ਮਨੁੱਖ, ਯਾ ਅਸੀਂ ਕੀ ਕਰਦੇ ਹਾਂ ਬਾਕੀ ਦੇ ੧੪ ਘੰਟਿਆਂ ਨਾਲ, ਜੇ ਵਿਚਾਰਿਆ ਜਾਵੇ, ਯਾ ਕਿਸੇ ਤੋਂ ਪੁਛਿਆ ਜਾਵੇ ਤਾਂ ਪਹਿਲੇ ਤਾਂ ਕੋਈ ਉਤ੍ਰ ਹੀ ਨਹੀਂ ਮਿਲੇਗਾ ਅਤੇ ਜੇ ਮਿਲੇ ਭੀ ਤਾਂ ਇਹ ਕਿ ਜੀ ਕੀ ਕਰਨਾ ਹੈ ? ਕਮਾਈ ਕਰਦੇ ਕਰਦੇ ਹੀ ਥੱਕ ਹਾਰ ਜਾਈਦਾ ਹੈ । ਆਰਾਮ ਭੀ ਤਾਂ ਕਰਨਾ ਹੋਇਆ । ਇਸ ਗੱਲ ਨੂੰ ਕੋਈ ਭੀ ਮਾਨਵ ਵਿਚਾਰ ਉਲਟਾ ਨਹੀਂ ਸਕਦਾ ਕਿ ਜੀਵਨ ਵਿਚ ਆਰਾਮ ਭੀ ਅਤਿ ਅਵਸ਼ਕ ਚੀਜ਼ ਹੈ । ਪਰ ਕੀ ਸੌਂਦਿਆਂ ਦੇ ਸੌਂਦਿਆਂ ਘੰਟੇ ਹੀ !

ਕਿਸੇ ਦੇਸ਼ ਦੀ ਦੌਲਤ ਦਾ ਹਰ ਸਾਲ ਖਰਚ ਕਰਨ ਦਾ ਬੱਜਟ ਤਿਆਰ ਕੀਤਾ ਜਾਂਦਾ ਹੈ । ਘਰੋਗੀ ਥੋੜੀ ਜਿਹੀ ਆਮਦਨ ਵਿਚ ਭੀ ਤੱਕਿਆ ਜਾਂਦਾ ਹੈ ਕਿ ਜਿਹੜੀ ਸੁਆਣੀ ਆਪਣੀ ਯਾ ਪਤੀ ਦੀ ਆਮਦਨ ਦਾ ਬਜਟ ਬਣਾ ਕੇ ਖਰਚ ਕਰਦੀ ਹੈ ਉਹ ਸੁਖੀ ਰਹਿੰਦੀ ਹੈ । ਤਾਂ ਤੇ ਕੀ ਜੀਵਨ, ਜੋ ਕਿ ਇਕ ਅਮੁਲੀ ਦੌਲਤ ਹੈ, ਉਹ ਦਾ ਬਜਟ ਤਿਆਰ ਕਰਨਾ ਉਚਿਤ ਨਹੀਂ, ਯਾ ਲੋੜੀਂਦਾ ਨਹੀਂ ? ਮੰਨਿਆ ਕਿ ਆਰਾਮ ਭੀ ਜੀਵਨ ਦਾ ਇਕ ਅੰਗ ਹੈ । ਅਤੇ ਕਮਾਈ ਉਸ ਤੋਂ ਜ਼ਰੂਰੀ । ਕਿਉਂਕਿ ਇਸ ਤੋਂ ਬਿਨਾ ਜੀਵਨ ਯਾ ਸਰੀਰਕ ਨਿਰਬਾਹ ਚਲ ਹੀ ਨਹੀਂ ਸਕਦਾ । ਇਹ ਜੀਵਨ ਬਜਟ ਦੇ ਮੁਖ੍ਯ ਅੰਗ ਬਣ ਸਕਦੇ ਹਨ । ਪਰ ਇਨ੍ਹਾਂ ਦੋਨਾਂ ਨੂੰ ਹੀ ਜੀਵਨ ਦੇ ਅੰਗ ਸਮਝਣਾ ਜੀਵਨ ਨਾਲ ਧ੍ਰੋਹ ਕਰਨਾ ਹੈ ਅਤੇ ਜੀਵਨ ਨੂੰ ਹਾਸੋ ਹੀਣਾ ਬਣਾਨ ਹੈ । ਆਓ ਹੁਣ, ਜੀਵਨ ਦਾ ਬਜਟ ਤਿਆਰ ਕਰੀਏ । ਮੰਨ ਲਓ ਕਿ ਮਨੁੱਖ ਦੀ ਮਧ੍ਯਮਾਨ ਆਯੂ ਸੱਠ ਸਾਲ ਹੈ । ਅੱਠ ਘੰਟੇ ਰੋਜ਼ ਨੀਂਦ ਅਥਵਾ ਅਰਾਮ ਲਈ ਜ਼ਰੂਰੀ ਹਨ ਜੋ ੬੦ ਸਾਲ ਮਨੁੱਖ ਦੀ ਆਯੂ ਵਿਚੋਂ ੨੦ ਸਾਲ ਉਹ ਸੁੱਤਾ ਰਿਹਾ । ੧੦ ਘੰਟੇ ਰੋਜ਼ ਰੋਜ਼ੀ ਕਮਾਨ ਉੱਤੇ ਅਰਥਾਤ, ੨੫ ਸਾਲ ਮਨੁੱਖ ਰੋਜ਼ੀ ਕਮਾਨ ਵਿਚ ਲੱਗਾ ਰਿਹਾ ਬਾਕੀ ਰਹਿ ਗਏ ੧੫ ਸਾਲ । ਅਰਥਾਤ ੨ ਘੰਟੇ ਰੋਜ਼ ਮਨੁੱਖ ਬਾਲ ਬੱਚਿਆਂ ਦੀ ਪਰਵਰਿਸ਼ ਵਿਚ ਲੱਗਾ । ਅਰਥਾਤ ੫ ਸਾਲ ਉਮਰ ਦੇ ਪਰਵਰਿਸ਼ ਵਿਚ ਗੁਜ਼ਰੇ ਬਾਕੀ ਰਹੇ ੧੦ ਸਾਲ । ਪੰਜ ਸਾਲ ਜੀਵਨ ਦੇ ਔਸਤਨ, ੨ ਘੰਟੇ ਰੋਜ਼ ਪਏ, ਉਹ ਮਨੁੱਖ ਦੇ ਕਲੇਸ਼ ਵਿਚ ਗੱਪ ਸ਼ੱਪ ਵਿਚ, ਮਨੋਰੰਜਕ ਵਿਚ ਗੁਜ਼ਰੇ । ਬਾਕੀ ੫ ਸਾਲ, ੨ ਘੰਟੇ ਰੋਜ਼ ਸਮਾਜਕ ਅਤੇ ਸਰੀਰਕ

ਰੁਝੇਵਿਆਂ ਵਿਚ ਗੁਜ਼ਰੇ । ਸੋ ਸਾਰੀ ਉਮਰ ਤਾਂ ਗੁਜ਼ਰ ਗਈ। ਮਨੁੱਖ ਦੇ ਆਪਣੇ ਲਈ ਕਿਹੜਾ ਸਮਾਂ ਰਿਹਾ । ਮੰਨਿਆ ਕਿ ਸਰੀਰ ਦੇ ਪਾਲਣ ਲਈ ਰੋਟੀ ਦੀ ਲੋੜ ਹੈ। ਜਿਸ ਲਈ ਖੱਟੀ ਕਰਨੀ ਬਣਦੀ ਹੈ । ਮੰਨਿਆ ਕਿ ਸਰੀਰ ਨੂੰ ਅਰਾਮ ਦੀ ਲੋੜ ਹੈ ਮੁੜ ਕੇ ਕੰਮ ਕਰਨ ਨੂੰ ਤਿਆਰ ਕਰਨ ਲਈ । ਪਰ ਸੋਚਣਿਓ ਇਸ ਸਰੀਰ ਤੋਂ ਬਿਨਾ ਵੀ ਤਾਂ ਕੁਝ ਹੈ । ਇਹ ਠੀਕ ਹੈ, ਕਿ ਮੈਂ ਹਾਂ, ਮੇਰਾ ਨਾਮ ਹੈ, ਮੇਰਾ ਦੇਹ ਹੈ। ਪਰ ਕੁਝ ਸਮੇਂ ਪਿਛੋਂ ਇਹ ਮੈਂ ਸਰੀਰ ਤਾਂ ਧਰਤੀ ਤੇ ਹੀ ਰਹਿ ਜਾਏਗੀ ਪਰ ਉਹ ਮੈਂ ਕਿਥੇ ਚਲੀ ਜਾਏਗੀ ? ਬੋਲਣ ਵਾਲੀ, ਚਲਨ ਫਿਰਨ ਵਾਲੀ, ਆਰਾਮ ਲੋੜਨ ਵਾਲੀ, ਕਮਾਈ ਕਰਨ ਵਾਲੀ. ਪੁਰਾਣੇ ਫ਼ਿਲਾਸਫਰਾਂ ਦੇ ਵਿਚਾਰ ਵਿਚ ਮਨੁਖ ਦੇ ਅੰਦਰ ਇੱਕ ਸੂਖਸ਼ਮ ਮਨੁਖ ( little man with a man) ਕਹਿ ਲਓ । ਅਤੇ ਰੂਹਾਨੀ ਰਹਿਬਰਾਂ ਦੇ ਸ਼ਬਦਾਂ ਵਿੱਚ ਉਸ ਨੂੰ ਆਤਮਾ ਕਹਿ ਲਓ । ਅਤੇ ਵੇਦ ਭਗਤਾਂ ਦੇ ਕਥਨ ਅਨੁਸਾਰ ਤੜਪ ਸਿਰ ਲਗਨ ਪ੍ਰੇਮ ਕਹਿ ਲਓ, ਜਜ਼ਬਾਤ ਕਹਿ ਲਓ । ਜੋ ਕੁਝ ਕਹਿ ਲਓ ਪਰ ਕੁਝ ਤੇ ਹੈ ।

ਸਾਡਾ ਤੇ ਉਸ ਇਸਤ੍ਰੀ ਵਾਲਾ ਹਾਲ ਹੈ ਜੋ ਪਤੀ ਦੀ ਸੇਵਾ ਕਰਦੀ ਹੈ, ਚੰਗੇ ਚੰਗੇ ਪਕਵਾਨ ਬਣਾਕੇ ਦੇਂਦੀ ਹੈ, ਘੁਟਦੀ ਹੈ, ਦਬਾਂਦੀ ਹੈ, ਉਸ ਦੇ ਬੱਚਿਆਂ ਨੂੰ ਪਾਲਦੀ ਹੈ, ਪੋਸਦੀ ਹੈ, ਲਡਾਂਦੀ ਹੈ ਅਤੇ ਖਿਡਾਂਦੀ ਹੈ । ਪਰ ਕਦੀ ਉਸ ਕੋਲ ਬਹਿ ਕੇ ਉਸ ਦੇ ਦਿਲ ਦੀਆਂ ਲੈਂਦੀ ਤੇ ਦੇਂਦੀ ਨਹੀਂ ਪਤੀ ਤ੍ਰਿਪਤ ਨਹੀਂ, ਖੁਸ਼ ਨਹੀਂ, ਉਹ ਕਹਿੰਦਾ ਹੈ ਮੈਂ ਕੀ ਕਰਾਂ, ਤੂੰ ਮੇਰੇ ਲਈ ਐਨਾ ਕੁਝ ਕਰਦੀ ਹੈ ਤਾਂ ਮੇਰੀ ਗੱਲ ਤਾਂ ਕਦੀ ਬੈਠ ਕੇ ਨਹੀਂ ਸੁਣਦੀ ਤੂੰ ਹੋਰ ਭੀ ਕੰਮ ਭਾਵੇਂ ਕਰਿਆ ਕਰ, ਪਰ ਮੇਰੇ ਕੋਲ ਬੈਠ ਕੇ ਕਦੀ ਮੇਰੇ ਭੀ ਦਿਲ ਦੀਆਂ ਲਿਆ ਤੇ ਦਿਆ ਕਰ । ਉਸ ਲਈ ਭੀ ਸਮਾਂ ਕੱਢਿਆ ਕਰ। ਸਾਡੀ ਭੀ ਬਿਲਕੁਲ ਇਹੀ ਗੱਲ ਹੈ । ਅਸੀਂ ਜੀਵਨ ਲਈ ਪੈਸਾ ਪੈਦਾ ਕਰਦੇ ਹਾਂ । ਆਰਾਮ ਦੇ ਵਸੀਲੇ ਪੈਦਾ ਕਰਦੇ ਹਾਂ । ਖੇਡਨ ਲਈ, ਮਿਲਨ ਲਈ, ਸਮਾਜ ਵਿਚ ਵਿਚਰਨ ਲਈ ਸਮਾਂ ਕੱਢ ਲੈਂਦੇ ਹਾਂ । ਪਰ ਆਪਣੀ ਆਤਮਾ ਕੋਲ ਬੈਠਨ ਲਈ ਅਸਾਡੇ ਜੀਵਨ ਦੇ ਬਜਟ ਵਿਚ ਕੋਈ ਸਮਾਂ ਨਹੀਂ । ਘਰੇਗੀ ਬਜਟ ਤਿਆਰ ਕਰਨ ਲਈ ਮਨੋਰੰਜਨ, ਖੁਰਾਕ, ਸਿਹਤ, ਅਰਾਮ, ਵਿਦਿਆ ਤੇ ਬਚਤ ਆਦਿ ਨੂੰ ਭੀ ਉਨਾਂ ਹੀ ਜ਼ਰੂਰੀ ਧਿਆਨ ਦਿਤਾ ਜਾਂਦਾ ਹੈ ਜਿਨਾ ਕਿ ਖੁਰਾਕ ਅਤੇ ਅਰਾਮ ਨੂੰ । ਤਾਂ ਤੇ ਜੀਵਨ ਦੇ ਚੌਵੀ ਘੰਟੇ ਦਾ ਬਜਟ ਤਿਆਰ ਕਰਨ ਲਈ ਭੀ ਪ੍ਰਤੇਕ ਅੰਗ ਦਾ ਧਿਆਨ ਦੇਣਾ ਆਵਸ਼ਕ ਹੈ । ਅਤੇ ਚੌਵੀ ਘੰਟੇ ਦਾ ਸਮੇਂ ਵਿਭਾਗ ਅਤੀ ਲੋੜੀਂਦਾ ਹੈ ।

ਆਮ ਮਰਦ ਜਿਸ ਨੇ ਕਿ ਸਵੇਰੇ ਦਸ ਵਜੇ ਕਿਰਤ ਕਰਨ ਯਾ ਦਫ਼ਤਰ ਆਦਿ ਜਾਣਾ ਹੋਵੇ ਉਹ ਨੌ ਵਜੇ ਹੀ ਬਿਸਤਰੇ ਦਾ ਤਿਆਗ ਕਰੇਗਾ ਅਤੇ ਜੇ ਬਦਕਿਸਮਤੀ ਨੂੰ ਜੇ ਕਿਸੇ ਦੀ ਧਰਮ ਪਤਨੀ ਧਾਰਮਕ ਵਿਚਾਰਾਂ ਦੀ ਹੋਵੇ, ਯਾ ਸਮੇਂ ਦੀ ਸੂਝ ਰਖਣ ਵਾਲੀ ਹੋਵੇ, ਤਾਂ ਉਹ ਸਵੇਰੇ ਸਵੇਰੇ ਉਠ ਕੇ ਸਾਰਾ ਕੰਮ ਧੰਦਾ ਕਰ, ਪਤੀ ਨੂੰ ਭੀ ਸਵੇਰੇ ਉਠਨ ਲਈ ਪ੍ਰੇਰੇ । ਤਾਂ ਪਤੀ ਇਕ ਉਰਦੂ ਦੇ ਲਿਖਾਰੀ 'ਬੁਖਾਰੀ' ਦੀ ਤਰਾਂ ਆਪਣੀ ਕਿਰਤ ਵਿਚ ਕੂਕ ਉਠਦਾ ਹੈ ਕਿ "ਅਭੀ ਨੌ ਬਜੇ ਸੁਭਾ ਹੀ ਸੁਭਾ, ਜਬ ਮੈਂ ਨਰਮ ਨਰਮ ਬਿਸਤਰੇ ਪਰ ਲੇਟਾ ਹੁਆ ਨੀਂਦ ਦੀ ਗੋਦ ਮੇਂ ਝੂਲਾ ਝੂਲ ਰਹਾ ਹੋਤਾ ਹੂੰ ਤੋ ਯਕਾ ਯਕਾ ਮੇਰੀ ਇਸਤ੍ਰੀ ਆਪਣੇ ਹਾਥ ਕੀ ਹਰਕਤ ਸੇ ਮੁਝੇ ਝੰਝੋਲ ਦੇਤੀ ਹੈ ਔਰ ਮੈਂ ਸਹਿਮ ਸਾ ਜਾਤਾ ਹੂੰ । ਔਰ ਬਿਸਤਰੇ ਸੇ ਉਠ ਕਰ ਬੈਠ ਜਾਤਾ ਹੂੰ । ਇਸ ਪਰ ਭੀ ਬਾਤ ਖ਼ਤਮ ਨਹੀਂ ਹੋਤੀ ਔਰ ਮੇਰੀ ਇਸਤ੍ਰੀ ਊਂਚੀ ਆਵਾਜ਼ ਮੇਂ ਕੁਝ ਕਹਿਤੀ ਹੁਈ ਮੇਰੇ ਮੂੰਹ ਮੇਂ ਦਾਤਨ ਘਸੇੜ ਦੇਤੀ ਹੈ।" ਅਤੇ ਆਮ ਮਰਦ ਜਦ ਕਮਾਈ ਕਰਕੇ ਘਰ ਪਰਤ ਕੇ ਆਉਂਦਾ ਹੈ ਤਾਂ ਦੋ ਘੰਟੇ ਤਿੰਨ ਘੰਟੇ, ਤਾਂ ਸਾਰੇ ਘਰ ਦਿਆਂ ਨੂੰ ਆਪਣੀ ਸੇਵਾ ਤੇ ਜੁਟਾਈ ਰਖਦਾ ਹੈ ਅਤੇ ਜਦ ਤਾਜ਼ਾ ਹੋ ਜਾਂਦਾ ਹੈ ਤਾਂ ਯਾਰਾਂ ਦੋਸਤਾਂ ਨਾਲ ਗੱਪਾਂ ਸ਼ਪਾਂ ਮਾਰਨ ਉਠ ਤੁਰਦਾ ਹੈ । ਇਹ ਹੈ ਸਾਡੇ ਆਮ ਮਰਦ ਦੇ ੨੪ ਘੰਟੇ ਦਾ ਸਮੇਂ ਵਿਭਾਗ ਅਤੇ ਇਸ ਤੋਂ ਭੀ ਵਧੇਰੇ ਹਾਸੋ ਹੀਣਾ ਅਤੇ ਹਿਰਦੇ ਵੇਧਕ ਹੈ ਮੇਰੀਆਂ ਭੈਣਾ ਦਾ ਸਮੇਂ ਵਿਭਾਗ । ਮੇਰੀ ਭੈਣ ਉਠਦੀ ਹੈ ਜਦ ਸਾਰਾ ਟੱਬਰ ਨੀਂਦ ਦੀ ਗੋਦ ਵਿਚ ਹੁੰਦਾ ਹੈ ਅਤੇ ਸਾਰੇ ਘਰ ਦਾ ਕੰਮ ਕਾਰ ਕਰ ਅੰਤ ਉਹ ਬਾਲ ਬਚਿਆਂ, ਪਤੀ ਆਦਿ ਦੀ ਸੇਵਾ ਕਰ ਉਨ੍ਹਾਂ ਨੂੰ ਅਤੇ ਅਤੇ ਅਤੇ ਆਹਰਾਂ ਤੇ ਤੋਰ, ਬਹਿ ਜਾਂਦੀ ਹੈ, ਗਪਾਂ ਮਾਰਨ ਕਿਸੇ ਗਲੀ ਦੀ ਗੁਠ ਵਿੱਚ ਅਤੇ ਜਦ ਟੱਬਰ ਦੇ ਮੁੜ ਆਵਨ ਦਾ ਸਮਾਂ ਹੋ ਜਾਵੇ ਤਾਂ ਪਰਤ ਪੈਂਦੀ ਹੈ ਮੁੜ ਰੁਝ ਜਾਂਦੀ ਹੈ ਕੰਮਾ ਧੰਧਿਆਂ ਵਿਚ। ਅਤੇ ਜੇ ਵਿਚਾਰਿਆਂ ਜਾਵੇ ਅਤੇ ਆਮ ਮਰਦ ਅਤੇ ਇਸਤ੍ਰੀ ਤੋਂ ਪੁਛ ਕੇ ਇਹ ਨਿਰਨਾ ਕੀਤਾ ਜਾਵੇ ਤਾਂ ਇਹੀ ਪਤਾ ਚਲਦਾ ਹੈ ਕਿ ਆਮ ਮਰਦ ਆਪਣੇ ਸਮੇਂ ਵਿਭਾਗ ਤੇ ਖੁਸ਼ ਨਹੀਂ । ਕੋਈ ਅਣਬੁਝੀ ਚੰਗਿਆੜੀ ਉਸਦੇ ਅੰਦਰ ਬਲ ਰਹੀ ਹੈ। ਕੋਈ ਅਣਦਿਸੱਦਾ ਕੰਮ ਉਸਦੇ ਕਰਨ ਹਿਤ ਪਿਆ ਹੋਇਆ ਹੈ । ਅਤੇ ਕਿਸੇ ਨੂੰ ਮਿਲਨ ਦੀ ਇਛਾ ਉਸ ਦੇ ਅੰਤ੍ਰ ਰਾਤ ਪ੍ਰਬਲ ਹੈ । ਦਿਨ ਚੜ੍ਹਦਾ ਹੈ । ਅਤੇ ਕਿਸੇ ਨੂੰ ਮਿਲਨ ਦੀ ਇਛਾ ਉਸ ਦੇ ਅੰਤ੍ਰ ਰਾਤ ਪ੍ਰਬਲ ਹੈ । ਦਿਨ ਚੜ੍ਹਦਾ ਹੈ, ਖਰਚ ਹੋ ਜਾਂਦਾ ਹੈ । ਰਾਤ ਆ ਜਾਂਦੀ ਹੈ, ਅਤੇ ਚੌਵੀ ਘੰਟੇ ਦੀ ਦੌਲਤ, ਦਿਨ ਪ੍ਰਤਿ ਦਿਨ ਘਟਦੀ ਜਾਂਦੀ ਹੈ । ਪ੍ਰੰਤੂ ਉਹ ਕਹਿੰਦਾ ਹੈ

ਮੈਨੂੰ ਕੋਈ ਆਕੇ ਦੱਸੇ ਮੈਂ ਕੀ ਕਰਨਾ ਹੈ । ਮੈਨੂੰ ਕੋਈ ਸਮਝਾਏ ਮੈਂ ਕਿਸ ਨੂੰ ਮਿਲਨਾ ਹੈ । ਆਪਣੀ ਆਤਮਾ ਕੋਲ ਬੈਠਣ ਲਈ ਉਸ ਕੋਲ ਕੋਈ ਸਮੇਂ ਨਹੀਂ । ਅਤੇ ਹੁਣ ਆਤਮਾ ਦੀ ਪਿਆਸ ਬੁਝਾਨ ਲਈ ਭੀ ਕੋਈ ਸਮਾਂ ਨਹੀਂ । ਆਤਮਕ ਵਿਜੋਗ ਕਰਕੇ ਉਹ ਇਸ ਵਿਛੋੜੇ ਅਰਥਾਤ ਤੜਪ ਨੂੰ ਗਲਤ ਕਰਨ ਲਈ ਕਲੱਬਾਂ ਵਿਚ ਭਜਿਆ ਫਿਰਦਾ ਹੈ, ਸਿਨੇਮਾ ਆਦਿ ਵਿਚ ਪਰਚਣਾ ਚਾਹੁੰਦਾ ਹੈ ਅਤੇ ਹੋਰ ਅਨੇਕਾ ਸਾਧਨ ਕਰਦਾ ਹੈ ਪਰ ਮਨ ਇਸ ਦਾ ਅਨੇਕਾ ਸਾਧਨਾਂ ਵਿਚ ਪਰਚਦਾ ਨਹੀਂ ਪਰਚੇ ਭੀ ਕਿਵੇਂ ? ਇਹ ਤਾਂ ਤਦ ਹੀ ਪਰਚੇਗਾ ਜਦ ਉਹ ਕੰਮ ਜਿਸ ਦੀ ਚੰਗਿਆੜੀ ਇਸ ਦੇ ਅੰਦਰ ਮਘ ਰਹੀ ਹੈ। ਪੂਰਾ ਹੋ ਜਾਵੇਗਾ। ਤਾਂ ਹੀ ਇਸ ਦੇ ਮਨ ਨੂੰ ਆਵੇਗੀ ਤਸੱਲੀ ਅਤੇ ਇਹ ਹੋਵੇਗਾ ਖੁਸ਼ ।

ਹੁਣ ਜੇ ਤਾਂ ਆਪ ਆਪਣੇ ਰੋਜ਼ਾਨਾ ੨੪ ਘੰਟੇ ਦਾ ਸਮੇਂ ਵਿਭਾਗ ਕਾਗਜ਼ ਦੀ ਛਾਤੀ ਤੇ ਕਲਮ ਦੀ ਨੁਕਰ ਨਾਲ ਲਿਖਣਾ ਚਾਹੁੰਦੇ ਹੋ ਤਾਂ ਤੇ ਜੰਮ ਜੰਮ ਲਿਖੋ। ਪਰ ਮੈਂ ਤੇ ਕਹਿੰਦੀ ਹਾਂ ਕਿ ੨੪ ਘੰਟੇ ਵਿਚੋਂ ਰੋਜ਼ਾਨਾ ਕਮਾਈ ਦੇ ਘੰਟੇ ਘਟਾਕੇ ਬਾਕੀ ੧੪ ਘੰਟਿਆਂ ਵਿਚ ਇਕ ਹੋਰ ਦਿਨ ਪੈਦਾ ਕੀਤਾ ਜਾਵੇ । ਜਿਸ ਵਿਚ ਉਹ ਕਰਮ ਕੀਤਾ ਜਾਵੇ ਜਿਸ ਲਈ ਸਾਡੀ ਆਤਮਾ ਤੜਪ ਰਹੀ ਹੈ, ਜਿਸ ਦੇ ਕਰਨ ਨਾਲ ਸਾਨੂੰ ਸੁਖ ਦੀ ਪਰਾਪਤੀ ਹੋ। ਸਕਦੀ ਹੈ। ਆਪ ਕਹੋਗੇ ਕਿ ਇਹ ਇਸਤ੍ਰੀ ਬਉਰੀ ਹੈ ਕਮਾਈ ਤੋਂ ਪਿਛੋਂ ਆਰਾਮ ਦੀ ਲੋੜ ਹੁੰਦੀ ਹੈ ਪਰ ਮੈਂ ਕਹਿੰਦੀ ਹਾਂ ਅਰਾਮ ਕਈ ਤਰਾਂ ਨਾਲ ਹੋ ਸਕਦਾ ਹੈ। ਇਕ ਕੰਮ ਨੂੰ ਛਡ ਕੇ ਦੂਜੇ ਵਿਚ ਲਗਣ ਨਾਲ ਸਰੀਰ ਨੂੰ ਬੜਾ ਅਰਾਮ ਮਿਲ ਜਾਂਦਾ ਹੈ । ਅਸੀਂ ਕਮਾਈ ਕਰਕੇ ਆਉਂਦੇ ਹਾਂ ਜੇ ਸਾਡਾ ਆਪਣੇ ... ਮਾਸ ਤੋਂ ਬਣਿਆ ਹੋਇਆ ਬੱਚਾ ਸਾਨੂੰ ਕੋਈ ਗੱਲ ਕਹਿਣਾ ਚਾਹੁੰਦਾ ਹੈ ਤਾਂ ਅਸੀਂ ਉਸ ਨੂੰ ਝਿੜਕ ਕੇ ਪੈਂਦੇ ਹਾਂ। ਜੇ ਉਹ ਕਿਸੇ ਹੋਰ ਸਮੇਂ ਭੀ ਆਵੇ ਤਾਂ ਭੀ ਅਸੀਂ ਉਸ ਨੂੰ ਝਿੜਕ ਕੇ ਪਰਤਾ ਦੇਂਦੇ ਹਾਂ। ਅਤੇ ਕਹਿੰਦੇ ਹਾਂ ਤੇਰੇ ਨਾਲ ਗੱਲਾਂ ਕਰਨ ਦਾ ਮੇਰੇ ਕੋਲ ਸਮਾਂ ਨਹੀਂ ਮੈਨੂੰ ਹੋਰ ਬਥੇਰੇ, ਵੱਡੇ ਵੱਡੇ ਕੰਮ ਹਨ। ਪਰ ਉਸ ਵੇਲੇ ਅਸੀਂ ਕੁਦਰਤ ਦੇ ਵਡੇਰੇ ਰਾਜ਼ ਤੋਂ ਅਨਜਾਨ ਹੁੰਦੇ ਹਾਂ। ...ਪਤਰਾਂ ਜੇਕਰ ਅਸੀਂ ਕਮਾਈ ਕਰਕੇ ਆਈਏ ਅਤੇ ਜੇਕਰ ਅਸੀਂ ਦਸ ਜਾ ਪੰਦਰਾਂ ਮਿੰਟਾਂ ਲਈ ਘਰ ਵਿਚ ਬਚਿਆਂ ਦੇ ਨਾਲ ਬੱਚੇ ਬਨ ਜਾਈਏ ਅਤੇ ਅਪਣੀ ਹਸਤੀ ਭੁਲਾ ਦੇਈਏ। ਉਨ੍ਹਾਂ ਦੇ ਦਿਲ ਦੀਆਂ ਲਈਏ ਅਤੇ ਆਪਣੀਆਂ ਕਹੀਏ ਤਾਂ ਪਹਿਲੀ ਚੀਜ਼ ਜਿਹੜੀ ਸਾਨੂੰ ਪਰਾਪਤ ਹੋਵੇਗੀ ਉਹ ਇਹ ਕਿ ਸਾਡੀ ਸਾਰੀ ਥਕਾਵਟ ਦੂਰ ਹੋ ਜਾਵੇਗੀ ਜਿਹੜੀ ਦੋ ਘੰਟੇ ਪਲੰਘ ਉਤੇ ਲੇਟਨ ਨਾਲ ਪਰਾਪਤ ਨਹੀਂ ਹੋ ਸਕਦੀ। ਦੂਜੀ ਕਿ ਬੱਚਿਆਂ ਦਾ ਸਾਡੇ ਨਾਲ ਸਮਝੌਤਾ ਅਤੇ ਪਰਸਪਰ ਪ੍ਰੇਮ ਵਧੇਗਾ ਜਿਸ ਦੀ ਗ੍ਰਿਹ ਖੁਸ਼ੀ ਲਈ ਅਤਿ ਅਵਸ਼ਕਤਾ ਹੈ।

ਤੀਸਰਾ ਬੱਚੇ ਮਾਤਾ ਪਿਤਾ ਨੂੰ ਭੀ ਆਪਣੇ ਵਰਗਾ ਸਮਝਕੇ ਉਸ ਉਤੇ ਭਰੋਸਾ ਕਰਨਗੇ ਅਤੇ ਹਊਆ ਨਹੀਂ ਸਮਝਣਗੇ। ਇਹ ਹੈ ਇਕ ਨਮੂਨਾ ਚੌਦਾਂ ਘੰਟਿਆਂ ਦੇ ਵਕਤ ਅੰਦਰ ਇਕ ਨਵਾਂ ਦਿਨ ਬਨਾਨ ਦੇ ਪੰਦਰਾਂ ਮਿੰਟ ਜਾਂ ਅਧੇ ਘੰਟੇ ਦਾ। ਚੌਦਾਂ ਘੰਟਿਆਂ ਦੇ ਅੰਦਰ ਜਿਹੜਾ ਦਿਨ ਅਸੀਂ ਬਨਾਨਾ ਚਾਹੁੰਦੇ ਹਾਂ, ਉਸਦਾ ਪਹਿਲਾ ਮਕਸਦ ਇਹ ਹੋਣਾ ਚਾਹੀਦਾ ਹੈ, ਕਿ ਉਹ ਪੈਸੇ ਕਮਾਨ ਲਈ ਨ ਹੋਵੇ। ਆਤਮਕ ਕਲਿਆਨ, ਆਤਮਾ ਦੀ ਪਿਆਸ ਮਿਟਾਨ ਲਈ ਹੋਵੇ। ਜਿਹਾ ਕਿ, ਕਈ ਪੁਰਸ਼ ਇਹ ਚਾਹੁੰਦੇ ਹਨ ਕਿ ਉਹ ਕੁਝ ਲਿਖਨ, ਪਰ ਉਹ ਕਹਿੰਦੇ ਹਨ ਜੀ ਸਾਨੂੰ ਸਮਾਂ ਮਿਲੇ ਤਾਂ ਅਸੀਂ ਬੜਾ ਕੁਝ ਲਿਖ ਮਾਰੀਏ। ਪਰ ਹੁਣ ਤਕ ਪਤਾ ਲੱਗ ਜਾਨਾ ਚਾਹੀਦਾ ਹੈ ਕਿ ਸਮਾਂ ਤਾਂ ਉਹ ਦੇ ਕੋਲ ਹੁਣ ਆ ਰਿਹਾ ਹੈ। ਉਸ ਦੇ ਸੰਭਾਲਨ ਦੀ ਹੀ ਕਸਰ ਹੈ। ਉਹ ਲਿਖੇ ਜੋ ਕੁਝ ਲਿਖਣਾ ਚਾਹੁੰਦਾ ਹੈ । ਉਹ ਕਰੇ, ਜੋ ਕੁਝ ਉਹ ਕਰਨਾ ਚਾਹੁੰਦਾ ਹੈ। ਇਹ ਖਿਨ ਭੀ ਓਨਾ ਹੀ ਵਧੀਆ ਹੈ ਜਿੰਨਾ ਕਿ ਕੋਈ ਹੋਰ। ਉਹ ਪਾਠ ਕਰੇ ਜੋ ਕਰਨਾ ਚਾਹੁੰਦਾ ਹੈ। ਪਰ ਉਹ ਕਹਿੰਦਾ ਹੈ ਕਿ ਮਨ ਵਸ ਵਿੱਚ ਨਹੀਂ ਆਉਂਦਾ। ਕੀ ਕੀਤਾ ਜਾਵੇ ਇਹ ਤਾਂ ਸਦਾ ਦੌੜਦਾ ਭਜਦਾ ਰਹਿੰਦਾ ਹੈ। ਉਹ ਕਰੇ ਕੀ। ਪਰ ਮੈਂ ਤੇ ਕਹਾਂਗੀ ਕਿ ਮਨ ਭੀ ਕੋਈ ਐਸੀ ਵਸਤੂ ਨਹੀਂ ਜੋ ਵਸ ਵਿਚ ਨ ਆ ਸਕੇ। ਇਹ ਭੀ ਵਸ ਵਿਚ ਕੀਤਾ ਜਾ ਸਕਦਾ ਹੈ। ਲੋੜ ਹੈ, ਤਾਂ ਅਭਿਆਸ ਦੀ। ਲੋੜ ਹੈ, ਤਾਂ ਇਸ ਨੂੰ ਮੁੜ ਮੁੜ ਭਜੇ ਹੋਏ ਨੂੰ ਪ੍ਰੇਰ ਕੇ ਵਾਪਸ ਲਿਆਨ ਦੀ। ਆਪ ਮਨੁਖ ਹੋ, ਮਨੁਖ ਨੇ ਤਾਂ ਹਵਾ ਨੂੰ ਕਾਬੂ ਕਰ ਲਿਆ, ਪਾਣੀ ਨੂੰ ਬੰਨ੍ਹ ਲਗਾ ਲਿਆ। ਸਰਦੀ ਗਰਮੀ ਉਤੇ ਭੀ ਫ਼ਤਹ ਪਾ ਲਈ। ਤਾਂ ਕੀ ਮਨ ਜੋ ਕਿ ਸਾਡੇ ਸਰੀਰ ਦੇ ਅੰਦਰ ਨਿਕੀ ਜਿਹੀ ਪਰ ਅਤਿਅੰਤ ਤਾਕਤ ਵਰ ਮੰਨਿਆ ਗਿਆ ਹੈ । ਇਸ ਵਿਚ ਨਹੀਂ ਆ ਸਕਦਾ। ਆਮ ਮਨੁਖ ਦਾ ਮਨ ਪੜ੍ਹਨ ਲਗਿਆਂ ਭਜ ਉਠਦਾ ਹੈ ਪਰ ਇਸ ਵਿਚ ਨਿਰਾਸ਼ ਹੋਣ ਦੀ ਕੀ ਲੋੜ ਹੈ, ਉਸ ਨੂੰ ਦੌੜੇ ਹੋਏ ਨੂੰ ਵਾਪਸ ਲਿਆਓ। ਦੂਜੀ ਵੇਰ ਫੇਰ ਲਿਆਓ ਲੈ ਅੰਤ ਵਿਚ ਆਪ ਵੇਖੋਗੇ ਇਕ ਦਿਨ ਇਹ ਆਪ ਦਾ ਅਮੁਲਾ ਗੋਲਾ ਬਨ ਜਾਵੇਗਾ । ਅਤੇ ਥੋੜ੍ਹੇ ਸਮੇਂ ਵਿਚ ਉਹ ਉਹ ਕੰਮ ਕਰਕੇ ਵਿਖਾਏਗਾ ਜੋ ਹੈਰਾਨ ਕਰ ਦੇਣ ਵਾਲੇ ਹੋਣ। ਆਪਣੇ ਸਮੇਂ ਦੀ ਵੰਡ ਕਰੋ। ਪ੍ਰੰਤੂ ਸਮੇਂ ਵਿਭਾਗ ਦੀ ਵਰਤੋਂ ਵਿੱਚ ਕਿਸੇ ਭੀ ਸਮੇਂ ਆਲਸ ਆਵਨ

ਨਾਲ, ਜਾਂ ਸੁਸਤੀ ਵਿਖਾਨ ਨਾਲ ਕੰਮ ਵਿਗਾੜ ਸਕਦਾ ਹੈ। ਇਸ ਲਈ ਲਗਾਤਾਰਤਾ ਦਾ ਹੋਣਾ ਅਤਿ ਅਵਸ਼ਕ ਹੈ। ਸਮੇਂ ਦੀ ਕਦਰ, ਸਮੇਂ ਦੀ ਵਰਤੋਂ ਆਉਣੀ ਜ਼ਰੂਰੀ ਹੈ।

ਜਦ ਸਾਰੇ ਇਸਤ੍ਰੀ ਅਤੇ ਪੁਰਸ਼ ਸਮੇਂ ਦੀ ਸੰਭਾਲ ਕਰਨ ਲਗ ਜਾਣ ਤਾਂ ਸਭ ਤੋਂ ਪਹਿਲੇ ਮੇਰੀ ਜਾਤੀ ਲਈ ਇਹ ਫਰਜ਼ ਬਨ ਜਾਂਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ, ਜੋ ਦੇਸ਼ ਦਾ ਸਰਮਾਇਆ ਹਨ ਸਮੇਂ ਦੀ ਕਦਰ ਸਿਖਾਣ। ਸਮੇਂ ਦੀ ਸਯੋਗ ਵਰਤੋਂ ਸਿਖਾਣ ਲਈ ਬੱਚਾ ਮਾਂ ਦੇ ਹੱਥ ਵਿਚ ਖਿਡੌਣਾ ਹੈ। ਉਹ ਜਿਵੇਂ ਚਾਹੇ ਉਸਦੀਆਂ ਆਦਤਾਂ ਬਣਾ ਜਾਂ ਵਿਗਾੜ ਸਕਦੀ ਹੈ। ਬੱਚਾ ਜਿਹੋ ਜਿਹੇ ਮਾਹੌਲ ਵਿਚ ਰਹੇਗਾ ਤਿਹੋ ਜਿਹੀਆਂ ਆਦਤਾਂ ਸਿਖ ਜਾਏਗਾ। ਜਿਹੋ ਜਿਹੀ ਸਿਖਿਆ ਪਾਏਗਾ ਉਹੋ ਜਿਹੀਆਂ ਆਦਤਾਂ ਸਿਖੇਗਾ। ਤਾਂ ਤੇ ਇਸਤ੍ਰੀ ਜਾਤੀ ਤੇ ਇਕ ਬੜੀ ਭਾਰੀ ਜ਼ਿੰਮੇਵਾਰੀ ਹੈ। ਆਣ ਵਾਲੀਆਂ ਨਸਲਾਂ ਨੂੰ ਬਨਾਣ ਵਿਚ ਉਸ ਬੜੀ ਭਾਰੀ ਸਹਾਇਤਾ ਕਰਨੀ ਹੈ। Ljudevit Vulicevic ਜੁਗੋਸਲੇਵੀਆ ਦਾ ਇਕ ਮਹਾਨ ਲਿਖਾਰੀ ਲਿਖਦਾ ਹੈ "from my mother I learnt how to work and how to hatesloth. She used to say, time is eternity. Men may waste eternity by wasting time. She used to say "Good there is nothing. Time is the only good, let us not waste it".

ਮੈਂ ਆਪਣੀ ਮਾਤਾ ਤੋਂ ਕੰਮ ਕਰਨਾ ਅਤੇ ਆਲਸ ਨੂੰ ਘਿਰਣਾ ਸਿਖਿਆ ਹੈ, ਉਹ ਕਿਹਾ ਕਰਦੀ ਸੀ, ਕਿ ਸਮਾਂ ਇਕ ਅਮਰ ਦੌਲਤ ਹੈ, ਇਸ ਨੂੰ ਗੁਆਣਾ ਨਹੀਂ ਚਾਹੀਦਾ। ਸੰਸਾਰ ਵਿਚ ਹੋਰ ਕੋਈ ਖਜ਼ਾਨਾ ਨਹੀਂ, ਸਮਾਂ ਹੀ ਇਕ ਖਜ਼ਾਨਾ ਹੈ। ਸਾਨੂੰ ਇਸ ਨੂੰ ਵਿਅਰਥ ਗੁਆਣਾ ਨਹੀਂ ਚਾਹੀਦਾ।

ਦਿਨ ਬਦਿਨ, ਸਾਲ ਬ ਸਾਲ, ਬੱਚਾ ਵੱਡਾ ਹੋ ਰਿਹਾ ਹੈ ਮਾਤਾ ਪ੍ਰਸੰਨ ਹੁੰਦੀ ਹੈ ਪਿਤਾ ਉਨ੍ਹਾਂ ਦੇ ਜਨਮ ਦਿਨਾਂ ਤੇ ਤੋਹਫੇ ਲਿਆ ਰਿਹਾ ਹੈ। ਭੈਣਾਂ ਅਤੇ ਭਰਾ ਚਾਹ ਪਾਰਟੀਆਂ ਕਰ ਰਹੇ ਹਨ। ਪ੍ਰੰਤੂ ਬੱਚਾ ਮਾਤਾ ਦੀ ਗੁਤ ਪੁਟਦਾ ਹੈ। ਪੜ੍ਹਨ ਤੋਂ ਚਿਤ ਚੁਰਾਂਦਾ ਹੈ। ਅਤੇ ਅਵਾਰਾ ਹੁੰਦਾ ਜਾ ਰਿਹਾ ਹੈ। ਤਾਂ ਤੇ ਨਿਸਚੇ ਹੀ ਮਾਤਾ ਨੇ ਆਪਣਾ ਕਰਤਵਯ ਪਾਲਨ ਨਹੀਂ ਕੀਤਾ। ਪਿਤਾ ਨੇ ਆਪਣਾ ਫਰਜ਼ ਨਹੀਂ ਨਿਭਾਇਆ। ਬੱਚੇ ਦੇ ਉਨੇ ਸਾਲ ਉਨਾਂ ਸਮਾਂ ਅਜਾਈਂ ਗੁੰਮ ਗਿਆ। ਬੈਂਜਮਿਨ ਫਰੈਂਕਲਿਨ ਲਿਖਦਾ ਹੈ ਕਿ ਜਿਹਾ ਕਿਸੇ ਨੇ ਇਕ ਦਿਨ ਆਪਣੀ ਆਯੂ ਦਾ ਆਲਸ ਵਿਚ ਬਿਤਾ ਦਿਤਾ ਅਤੇ ਹੋਰ ਵਿਕਾਰਾਂ ਵਿਚ ਗੁਆ ਦਿਤਾ ਤਿਹਾ ਆਪਣੀ ਕਮਾਈ ਦਾ ੧੦੦ ਪੌਂ. ਗੁਆ ਦਿਤਾ। ਜੇ ਇਹ ਹਿਸਾਬ ਕੀਤਾ ਜਾਵੇ ਤਾਂ ਇਸ ਦਰ ਪ੍ਰਤਿ ਅਸੀਂ ਆਪਣੇ ਜੀਵਨ ਦਾ ਕਿਤਨਾ ਸਮਾਂ ਗੁਆ ਚੁੱਕੇ ਹਾਂ। ਅਰਥਾਤ ਕਿਤਨੇ ਧਨ ਦਾ ਨੁਕਸਾਨ ਉਠਾ ਚੁਕੇ ਹਾਂ।

ਤਾਂ ਤੇ ਸਾਨੂੰ ਸਮੇਂ ਦੇ ਵਗਦੇ ਦਰਿਆ ਦੇ ਅੱਗੇ ਮਨ ਦੀਆਂ ਰੁਚੀਆਂ ਰੂਪੀ ਅਸਬਾਬ ਨੂੰ ਰੋਲਕੇ, ਇਰਾਦੇ ਦਾ ਪੱਕਾ ਭਾਖੜਾ ਰੂਪੀ ਬੰਨ੍ਹ ਲਗਾ ਲੈਣਾ ਚਾਹੀਦਾ ਹੈ। ਜਿਸ ਨਾਲ ਸਾਡੀ ਸਮੇਂ ਰੂਪੀ ਜਲ ਦੀ ਧਾਰਾ ਕਾਬੂ ਹੋ ਜਾਏ। ਅਤੇ ਸਾਡੇ ਜੀਵਨ ਦੇ ਅੱਡ ਅੱਡ ਕੰਮਾਂ ਰੂਪੀ ਖੇਤਾਂ ਨੂੰ ਹਰਿਆ ਭਰਿਆ ਕਰ ਸਕੇ। ਜਿਸ ਨਾਲ ਅਸੀਂ ਜੀਵਨ ਵਿਚ ਵੱਧ ਤੋਂ ਵੱਧ ਕੰਮ ਕਰਨ ਦੇ ਸੁਯੋਗ ਹੋ ਸਕੀਏ। ਜੇ ਪੂਰਨ ਵਿਸ਼ਵ ਦੇ ਪ੍ਰਾਣੀ ਆਪਣੇ ਜੀਵਨ ਦੀਆਂ ਅਮੁਲੀਆਂ ਘੜੀਆਂ ਵਿਚੋਂ, ਇਕ ਘੰਟਾ ਪ੍ਰਤਿ ਦਿਨ ਹੀ ਦੇਸ਼ ਭਲਾਈ ਹਿੱਤ ਮਾਨਵ ਭਲਾਈ ਹਿੱਤ ਖਰਚ ਕਰਨ ਤਾਂ ਨਿਸ਼ਚੇ ਹੀ ਅਰਬਾਂ ਘੰਟੇ ਪ੍ਰਤਿ ਦਿਨ ਵਿਸ਼ਵ ਭਲਾਈ ਦਾ ਖਜ਼ਾਨਾ ਭਰੀਨ ਲਗ ਜਾਏ। ਅਤੇ ਸੰਸਾਰ ਸਵਰਗੀਯ ਅਸਥਾਨ ਬਣ ਜਾਏ।

---

## 'ਸਮਾਂ ਪਛਾਣੋ'

ਸਮੇਂ ਦੀ ਅਸਲ ਕੀਮਤ ਨੂੰ ਸਮਝੋ;
ਇਸ ਦੇ ਹਰ ਛਿਣ ਪਲ ਨੂੰ ਫੇਹਲੋ, ਫੜਨ ਤੇ ਮਾਨਣ ਦਾ ਜਤਨ ਕਰੋ। ਕੋਈ ਸੁਸਤੀ,
ਕਾਹਿਲੀ, ਜਾਂ ਅਵੇਸਲਾਪਨ ਨ ਕਰੋ। ਜੋ ਅਜ ਕਰ ਸਕਦੇ ਹੋਵੋ,
ਉਸ ਨੂੰ ਕਲ ਤੇ ਨਾ ਪਾਉ।

(ਚੈਸਟਰਫੀਲਡ)

# ਦੋ ਗ਼ਜ਼ਲਾਂ

ਦਰਸ਼ਨ ਸਿੰਘ 'ਆਵਾਰਾ'

੧

ਉਨ੍ਹਾਂ ਦੇ ਪਿਆਰ ਤੇ ਮੁੜ ਮੁੜ ਵਿਸਾਹ ਕਿਉਂ ਨਾ ਕਰੇ ?
ਤਬਾਹੀ ਜੋਗੜੇ ਦਿਲ ਨੂੰ ਤਬਾਹ ਕਿਉਂ ਨਾ ਕਰੇ ?

ਨਾ ਕੋਈ ਪੇਸ਼ ਚਲੇ ਫਿਰ ਤਾਂ ਕਤ ਲਵੇ ਤਸਬੀ
ਖ਼ੁਦਾ ਤੁਫ਼ੀਕ ਜੇ ਦੇਵੇ, ਗੁਨਾਹ ਕਿਉਂ ਨਾ ਕਰੇ ?

ਪਰਾਈ ਚੀਜ਼ ਹੈ ਨੀਂਦਰ, ਦਿਲ ਇਸ ਨੂੰ ਕਿਉਂ ਵੇਚੇ ?
ਇਹ ਨਾਲ ਨੈਣਾਂ ਦੇ ਪਹਿਲਾਂ ਸਲਾਹ ਕਿਉਂ ਨਾ ਕਰੇ ?

ਬਿਤਾਏ ਉਮਰ ਨਾ ਕਿਉਂ ਆਦਮੀ ਵੀ 'ਆਦਮ' ਵਾਂਗ ?
ਗੁਨਾਹਗਾਰ ਦਾ ਪੁੱਤਰ, ਗੁਨਾਹ ਕਿਉਂ ਨਾ ਕਰੇ ?

੨

ਇਹ ਦਰਦ ਮਿੱਠਾ ਹੈ ਸੱਜਣ ! ਸ਼ਫ਼ਾ ਦੀ ਬਾਤ ਨਾ ਛੇੜ
ਦੁਆ ਤੋਂ ਹੱਥ ਉਠਾ ਲੈ, ਦਵਾ ਦੀ ਬਾਤ ਨਾ ਛੇੜ

ਓ ਬੇਵਫ਼ਾ ! ਤੂੰ ਲਬਾਂ ਤੇ ਵਫ਼ਾ ਦਾ ਨਾਂ ਨਾ ਲਿਆ
ਨਾ ਕਰ ਵਫ਼ਾ ਦਾ ਨਿਰਾਦਰ, ਵਫ਼ਾ ਦੀ ਬਾਤ ਨਾ ਛੇੜ

ਜੇ ਸ਼ੈਖ਼ ਨੇਮ ਦਾ ਮੈਖ਼ਾਰ ਪਾਰਸਾ ਹੀ ਰਹੇ
ਤਾਂ ਇਸ ਜ਼ਮਾਨੇ ਦੇ ਵਿਚ ਪਾਰਸਾ ਦੀ ਬਾਤ ਨਾ ਛੇੜ

ਭੰਵਰ 'ਚ ਖ਼ੈਰ ਜੇ ਚਾਹਦਾ ਏਂ ਅਪਣੀ ਨਈਆ ਦੀ
ਖ਼ੁਦਾ ਦਾ ਜ਼ਿਕਰ ਨਾ ਕਰ, ਨਾਖ਼ੁਦਾ ਦੀ ਬਾਤ ਨਾ ਛੇੜ

ਜ਼ਰਾ ਲੈ ਅਕਲ ਤੋਂ ਕੰਮ ਸ਼ੇਖ਼ ! ਥਾਂ ਕੁਥਾਂ ਤਾਂ ਪਛਾਣ
ਇਹ ਮੈਕਦਾ ਹੈ, ਤੂੰ ਏਥੇ ਖ਼ੁਦਾ ਦੀ ਬਾਤ ਨਾ ਛੇੜ

ਕਹਾਣੀ

# ਸੁਨਹਿਰੀ ਰੰਗ

ਜਸਵੰਤ ਕੌਰ ਆਹਲੂਵਾਲੀਆ

"ਅਹੁ ਤੱਕ, ਮੋਹਿਨਾ ! ਔਹ ਰੁੱਖ ਦੀ ਟੀਸੀ ਤੇ ਦੋ ਤਾਰਿਆਂ ਦਾ ਸੁਹਣਾ ਜੋੜਾ !"

ਮੈਨੂੰ ਯਾਦ ਏ, ਅਰਵਿੰਦ ! ਇਕਰਾਰਾਂ ਵਾਲੀ ਉਹ ਸੁਹਾਣੀ ਘੜੀ, ਜਦੋਂ ਮੇਰੀ ਕਲਾਈ ਤੇਰੇ ਬਲਵਾਨ ਹੱਥਾਂ ਵਿਚ ਸੀ ਤੇ ਤੂੰ, ਮੈਨੂੰ ਤਾਰਿਆਂ ਦਾ ਜੋੜਾ ਵਿਖਾ ਰਿਹਾ ਸੈਂ :

"ਸੁਹਣਾ ਏ ਨਾ ?"

ਤੇ ਮੈਂ, ਤੇਰੀ ਚੌੜੀ-ਚਕਲੀ ਛਾਤੀ ਵਲੋਂ ਨਜ਼ਰਾਂ ਘੁਮਾ, ਨੀਲ ਗਗਨਾਂ ਵੱਲ ਤੱਕਿਆ ਸੀ। ਦੋ ਤਾਰਿਆਂ ਦਾ ਸੋਹਣਾ ਜੋੜਾ ! ਇਕ ਵੱਡਾ, ਇਕ ਰਤਾ ਮੱਧਮ ਜਿਹਾ ਤੇ ਦੋਵੇਂ ਕੋਲੋ ਕੋਲ ਚਮਕ ਰਹੇ ਸਨ।

ਸੋਹਣਾ ਏ ! ਮੈਂ ਆਖਿਆ ਸੀ ਤੇ ਤੇਰੀਆਂ ਅੱਖਾਂ ਇਕ ਦਮ ਚਮਕ ਪਈਆਂ ਸਨ।

"ਅਹੁ ਵੱਡਾ ਤਾਰਾ, ਮੋਹਿਨਾ ਤੂੰ ਏਂ ! ਤੇ ਨਿੰਮਾ ਨਿੰਮਾ ਮੈਂ। ਸਾਡਾ ਜੋੜਾ ਵੀ ਏਡਾ ਹੀ ਸੁਹਣਾ ਵੇਖਣ ਵਾਲਿਆਂ ਨੂੰ ਜਾਪੇਗਾ, ਸੱਜਨੀ !"

"ਇਹ ਯਕੀਨ ਮੇਰੀ ਖ਼ੁਸ਼ੀ ਹੋਵੇਗਾ ਪਰ ਵੱਡਾ ਤਾਰਾ ਮੈਂ ਨਹੀਂ, ਤੂੰ ਏਂ !" ਆਖ ਮੈਂ, ਤੇਰੇ ਨੈਣੀਂ ਨੈਣ ਪਾ ਲਏ ਸਨ। ਤੇ ਤੂੰ ਮੇਰਾ ਹੱਥ ਘੁੱਟ ਲਿਆ।

"ਨਹੀਂ, ਤੂੰ ਮੋਹਿਨਾ ! ਕਿਉਂਕਿ ਅਮੀਰੀ ਦੀ ਓਸ ਉਚਾਈ ਤੇ ਤੂੰ ਖੜੀ ਏਂ ਜਿਥੇ ਮੇਰੀ ਪਹੁੰਚ ਨਹੀਂ ਸੀ।"

"ਨਹੀਂ, ਤੂੰ ਅਰਵਿੰਦ ! ਕਿਉਂਕਿ ਆਦਰਸ਼ਾਂ ਦੀ ਓਸ ਚੋਟੀ ਤੇ ਖੜਾ ਏਂ, ਜਿਥੇ ਮੇਰੀਆਂ ਨਜ਼ਰਾਂ ਅੱਪੜ ਨਹੀਂ ਸਨ ਸਕਦੀਆਂ !" ਤੇ ਮੈਂ ਤੇਰੇ ਕੂਲੇ ਕੂਲੇ ਨੈਣਾਂ ਵਿਚ ਹੋਰ ਨੀਝ ਗੱਡ ਲਈ ਸੀ।

"ਮੈਨੂੰ, ਤੇਰੇ ਨੈਣਾਂ 'ਚੋਂ ਆਪਣੇ ਆਦਰਸ਼ਾਂ ਦੀ ਲੋਅ ਦਿਸ ਪਈ ਸੀ, ਮੋਹਿਨਾ ! ਤੇ ਮੈਂ ਤੈਨੂੰ, ਏਸ ਲੋਅ ਨੂੰ, ਅਣਜਾਣੇ ਹੀ ਆਪਣਾ ਬਣਾਂਦਾ ਰਿਹਾ ਸਾਂ ਤੇ ਅੱਜ ਅਸੀਂ ਇਕ ਹੋ ਗਏ।" ਤੂੰ ਆਖਿਆ ਤੇ ਮੈਨੂੰ ਤੇਰੀ ਨਸ਼ਿਆਈ-ਤੱਕਣੀ ਬੜੀ ਹੀ ਪਿਆਰੀ ਲੱਗੀ ਸੀ। ਤੇਰੀ ਰੂਹ ਜੇਡੀ ਪਿਆਰੀ ਤੱਕਣੀ ! ਤੇ ਮੇਰਾ ਲੂੰ ਲੂੰ ਵੀ ਨਸ਼ਿਆ ਗਿਆ ਸੀ।

ਮੇਰੇ ਸੁਹਣੇ ਅਰਵਿੰਦ ! ਅੱਜ ਵੀ ਓਦਣ ਵਾਂਗ, ਦੁੱਧ-ਧੋਤੀ ਚੰਨ-ਚਾਨਣੀ ਧਰਤੀ ਦਾ ਕਣ ਕਣ ਨੂਰੋ ਨੂਰ ਕਰ ਰਿਹਾ ਹੈ ਪਰ ਤੂੰ, ਮੇਰੇ ਕੋਲ ਨਹੀਂ। ਮੇਰੀ ਕਲਾਈ ਤੇਰੇ ਬਲਵਾਨ ਹੱਥਾਂ 'ਚ ਨਹੀਂ। ਤੂੰ, ਅੱਜ ਮੈਥੋਂ ਕਿੰਨੀ ਦੂਰ ਬੈਠਾ ਏਂ, ਪ੍ਰਿਯ ! ਤੇ ਮੈਂ, ਤੈਨੂੰ ਯਾਦ ਕਰ ਰਹੀ ਹਾਂ। ਝਲੁਕ ਝਲੁਕ ਕਰਦਿਆਂ ਤਾਰਿਆਂ ਨੂੰ ਵੇਖ, ਵੇਖ ਚੰਨ ਦੀਆਂ ਸੱਵਛ ਚਾਂਦਨੀ ਕਿਰਨਾਂ ਦੀਆਂ ਕੂਲੀਆਂ ਛੋਹਾਂ ਆਪਣੇ ਜਿਸਮ ਤੇ ਮਹਿਸੂਸਦੀ, ਉਹ ਪਲ ਪਲ ਯਾਦ ਕਰ ਰਹੀ ਹਾਂ,......ਜਿਨ੍ਹਾਂ ਮੇਰਾ ਅੰਦਰ ਬਾਹਰ ਸੁਨਹਿਰਾ ਕਰ ਦਿਤਾ ਹੈ। ਜਿਨ੍ਹਾਂ...... ਜਿਨ੍ਹਾਂ ਮੇਰਾ ਜੀਵਨ, ਮੇਰੀ ਸਾਰੀ ਦੁਨੀਆਂ ਸੁਨਹਿਰੀ ਕਰ ਦਿਤੀ ਏ।

.........ਪਰ ਇਹ ਸੁਨਹਿਰਾ, ਅਰਵਿੰਦ ! ਮੇਰੇ ਮਾਪਿਆਂ ਨੂੰ ਭਾਇਆ ਨਹੀਂ। ਉਹ ਆਖਦੇ ਨੇ : ਇਹ ਮੇਰੀ ਜਵਾਨੀ ਦਾ ਜੋਸ਼ ਹੈ। ਜਦੋਂ ਹਕੀਕਤਾਂ ਨਾਲ ਵਾਹ ਪਿਆ, ਮੈਂ ਠੇਲ੍ਹ ਹੋ ਜਾਵਾਂਗੀ। ਪਰ ਮੈਂ ਜਾਣਦੀ ਹਾਂ, ਪ੍ਰਿਯ ! ਮੈਂ ਕੀ ਲੋੜਦੀ ਸਾਂ !

ਇਕ ਦਿਲ.........ਜਿਦ੍ਹੀ ਧੜਕਣ, ਮੇਰੀ ਧੜਕਣ ਨਾਲੋਂ ਅੱਡਰੀ ਅੱਡਰੀ ਨਾ ਹੋਵੇ। ਇਕ ਦਿਲ........ ਜਿਦ੍ਹੇ ਸੁਪਨੇ, ਮੇਰੇ ਸੁਪਨਿਆਂ ਜਿਹੇ ਹੁਸੀਨ ਹੋਣ ਤੇ ਮੈਂ, ਤੇਰੀ ਸੁਹਣੀ ਹਿੱਕ ਹੇਠ ਧੜਕਦਾ ਤੇਰਾ ਸੁਹਣਾ ਦਿਲ ਵੇਖ ਲਿਆ। ਇਕ ਦਿਲ......ਜਿਨੂੰ ਮੈਂ ਚਿਰੋਕੀ ਭਾਲ ਰਹੀ ਸਾਂ। ਇਕ ਦਿਲ......ਜਿਦ੍ਹੇ ਬਿਨਾਂ ਮੈਂ ਆਪਣੇ ਆਪ ਨੂੰ ਸੱਖਣੀ ਸੱਖਣੀ, ਊਣੀ ਊਣੀ ਮਹਿਸੂਸਦੀ ਸਾਂ। ਤੇਰਾ ਇਹ ਦਿਲ ! ਜਿਦ੍ਹੇ ਸੁਪਨੇ, ਮੇਰਿਆਂ ਸੁਪਨਿਆਂ ਨਾਲੋਂ ਕਿਤੇ ਵੱਧ ਹੁਸੀਨ ਹਨ।

......ਤੇ ਅੱਗੇ ਮਾਪਿਆਂ ਦੀ ਅਮੀਰੀ, ਮੈਨੂੰ ਨਸ਼ਿਆ ਦਿਆ ਕਰਦੀ ਸੀ ਪਰ ਹੁਣ ਘਰ ਦੀ ਸਜਾਵਟ ਮੈਨੂੰ ਐਉਂ ਜਾਪਦੀ ਏ ਜੀਕਣ ਲਹੂ-ਛਿੱਟਾਂ ਹੋਣ ਤੇ ਅੱਗੇ ਸੁਹਣਾ ਸੁਹਣਾ ਲਗਦਾ ਘਰ, ਹੁਣ ਮੈਨੂੰ ਬੁੱਚੜਖ਼ਾਨਾ ਜਿਹਾ ਜਾਪਦਾ ਹੈ। ਜਿਥੇ ਮਿਹਨਤ ਦਾ ਗਲਾ ਘੁਟਿਆ ਜਾ ਰਿਹਾ ਏ ਜੀਵਨ-ਵਲਵਲਿਆਂ ਦਾ ਖ਼ੂਨ ਕੀਤਾ ਜਾ ਰਿਹਾ ਏ ਤੇ ਠੀਕ ਰਾਹ ਨੂੰ, ਜਵਾਨੀ ਦਾ ਜੋਸ਼ ਆਖ ਆਖ ਸੁਹਣਾ ਰਾਹ ਛੋੜਨ ਲਈ ਮਜਬੂਰ ਕੀਤਾ ਜਾ ਰਿਹਾ ਏ। ਪਰ

ਮੈਂ ਜਾਣਦੀ ਹਾਂ, ਅਰਵਿੰਦ ! ਹੁਣ ਠੀਕ ਰਾਹ ਮੈਂ ਸਿੰਞਾਣ ਲਿਆ ਹੈ। ਗ਼ਲਤ ਮੈਂ ਪਹਿਲੋਂ ਸਾਂ, ਜਦੋਂ ਘਰ ਦਿਆਂ ਨੌਕਰਾਂ ਤੇ ਰੋਹਬ ਪਾਣਾ ਜਾਣਦੀ ਸਾਂ ਤੇ ਸੋਚਦੀ ਸਾਂ ਕਿ ਇਹ ਮੇਰਾ ਹੱਕ ਹੈ ਪਰ ਹੁਣ ਉਹਨਾਂ ਉਤੇ ਹੁੰਦੀਆਂ ਵਧੀਕੀਆਂ ਬਦਲੇ, ਮੈਂ ਜੀਅ ਜੀਅ ਨਾਲ ਉਲਝ ਪੈਂਦੀ ਹਾਂ। ਉਹ, ਮੈਨੂੰ ਤਾਹਨੇ ਦਿੰਦੇ ਨੇ, "ਉਹ ਦਿਨ ਯਾਦ ਕਰ ਮੋਹਿਨਾ। ਜਦੋਂ ਰਾਜੋ ਨੂੰ ਕਢਵਾ ਦਿਤਾ ਸਾਈ। ਅੱਜ ਨੌਕਰ ਤੈਨੂੰ ਪਿਆਰੇ ਹੋ ਗਏ?" ਤੇ ਮੈਂ ਤੜਫ਼ ਉਠਦੀ ਹਾਂ।

ਰਾਜੋ-ਸਾਡੀ ਵੇਬੀ ਦੀ ਆਇਆ! ਸਾਰਿਆਂ ਦੀ ਪਿਆਰੀ ਪਰ ਮੈਨੂੰ ਰਤਾ ਨਾਂ ਸੁਖਾਂਦੀ ਤੇ ਇਕ ਨਿਕੇ ਜਿਹੇ ਕਸੂਰ ਬਦਲੇ ਉਹਦੀ ਰੋਜ਼ੀ, ਮੈਂ ਖੋਹ ਲਈ ਸੀ। ਮੇਰੀ ਮੰਨੀ ਨੂੰ ਗਈ। ਉਸ ਮੇਰੇ ਤਰਲੇ ਕੱਢੇ ਸਨ। ਆਪਣੇ ਯਤੀਮ ਬਚਿਆਂ ਦਾ ਵਾਸਤਾ ਪਾਇਆ ਸੀ। ਮੇਰੇ ਪੈਰ ਫੜੇ ਸਨ ਤੇ ਹੋਰ......ਹੋਰ ਉਸ ਕਿੰਨਾ ਕੁਝ ਕੀਤਾ ਸੀ, ਅੱਜ ਸੋਚ ਸੋਚ ਮੈਂ ਵਿਆਕੁਲ ਹੋ ਉਠਦੀ ਹਾਂ। ਆਹਦੀ ਆਂ: ਕੋਈ ਰਾਜੋ ਦੀ ਸੋਅ ਮੈਨੂੰ ਲਿਆ ਦੇਏ। ਉਹਦੇ ਤਿੰਨਾਂ ਯਤੀਮਾਂ ਦੀ ਝਿਣਕ ਮੇਰੇ ਕੰਨੀਂ ਕਿਤਿਓਂ ਆ ਪਵੇ। ਮੈਂ ਉਨ੍ਹਾਂ ਨੂੰ ਛਾਤੀ ਨਾਲ ਲਾ ਲਵਾਂ। ਰਾਜੋ ਵਾਂਗ ਹਿੱਕ ਨਾਲ ਘੁੱਟ ਲਵਾਂ। ਮੈਂ......ਮੈਂ......ਉਨ੍ਹਾਂ ਦੀ...... ਮੈਂ ਸੋਚਦੀ ਹਾਂ ਕਈ ਕੁਝ ਬਣ ਜਾਵਾਂ ਪਰ ਕੌਣ ਮੈਨੂੰ ਦੱਸੇ ਕਿ ਰਾਜੋ ਕਿਥੇ ਚਲੀ ਗਈ ਏ।

ਪਤਾ ਨਹੀਂ, ਅਰਵਿੰਦ ! ਮੈਨੂੰ ਕੀ ਹੋ ਗਿਐ ? ਆਪਣੇ, ਆਪਣੇ ਭਾਵੇਂ ਨਹੀਂ ਰਹੇ ਪਰ ਪਰਾਏ ਮੇਰੇ ਜੀਵਨ ਦਾ ਭਾਗ ਬਣਦੇ ਜਾ ਰਹੇ ਹਨ ਤੇ ਰਾਤਾਂ ਦੀ ਚੁਪ ਵਿਚ ਮੈਂ ਕੂਕ ਉਠਦੀ ਹਾਂ, "ਤੂੰ, ਮੈਨੂੰ ਕੀ ਕਰ ਦਿਤੈ ਅਰਵਿੰਦ?" ਤੇ ਆਪਣੀਆਂ ਦੋਵੇਂ ਬਾਹਵਾਂ, ਮੈਂ ਆਪਣੀ ਛਾਤੀ ਨਾਲ ਘੁਟ ਲੈਂਦੀ ਹਾਂ ਤੇ ਮੈਨੂੰ ਇੰਜ ਜਾਪਦਾ ਏ, ਜੀਕਣ ਤੂੰ, ਮੇਰੀਆਂ ਬਾਂਹਵਾਂ ਵਿਚ ਜਕੜਿਆ ਮੇਰੀ ਛਾਤੀ ਨਾਲ ਲੱਗਾ ਹੋਵੇਂ।

ਏਸ ਵੇਲੇ ਤੂੰ, ਮੈਥੋਂ ਕਿੰਨੀ ਦੂਰ ਏਂ। ਤੂੰ ਕੀ ਕਰ ਰਿਹੈਂ ? ਆਪਣੀਆਂ ਮੋਟੀਆਂ ਮੋਟੀਆਂ ਕਿਤਾਬਾਂ ਤੇ ਝੁਕਿਆ, ਉਨ੍ਹਾਂ ਨੂੰ ਆਪਣੇ ਦਿਮਾਗ਼ ਵਿਚ ਵਸਾ ਰਿਹਾ ਹੋਵੇਂਗਾ। ਜਾਂ ਤੂੰ ਕੋਈ ਗੀਤ ਲਿਖ ਰਿਹੈਂ ! ਗੀਤ......ਜਿਨ੍ਹਾਂ ਵਿਚ ਹੁਣ ਤੂੰ ਸਿਰਫ਼ ਆਪਣੇ ਨਿੱਜੀ ਪਿਆਰ ਵਲਵਲਿਆਂ ਨੂੰ ਹੀ ਨਹੀਂ ਗੌਂ ਸਕਦਾ। ਸਗੋਂ ਤੂੰ, ਉਹ ਗੀਤ ਰਚ ਰਿਹਾ ਹੋਵੇਂਗਾ ਜਿਸ ਵਿਚ ਲੋਕ-ਪੀੜਾਂ ਕਲਵਲ ਕਰ ਰਹੀਆਂ ਹੋਣਗੀਆਂ।

ਗੀਤ......ਜਿਸ ਵਿਚ ਤੇਰਾ ਇਸ਼ਕ-ਪ੍ਰੋਤਾ ਦਿਲ ਧੜਕ ਧੜਕ ਕਰ ਰਿਹਾ ਹੋਵੇਗਾ।

ਗੀਤ......ਜਿਸ ਵਿਚ ਤੇਰਾ ਅਮਨ-ਚਾਅ ਡੁੱਲ੍ਹ ਡੁੱਲ੍ਹ ਪੈ ਰਿਹਾ ਹੋਵੇਗਾ ਤੇ ਆਪਣੇ ਗੀਤਾਂ ਜਿਹੇ ਸੁਹਣੇ ਅਰਵਿੰਦ! ਤੂੰ, ਮੈਨੂੰ ਯਕੀਨ ਏ, ਮੈਨੂੰ ਵੀ ਯਾਦ ਕਰ ਰਿਹਾ ਹੋਵੇਂਗਾ ਤੇ ਤੇਰਾ ਅਤਿ ਪਿਆਰਾ "ਸਰਘੀਆਂ ਦਾ ਗੀਤ" ਤੇਰੀਆਂ ਫੁੱਲ-ਪੱਤੀਆਂ ਤੇ ਥਰਕ ਰਿਹਾ ਹੋਵੇਗਾ। ਤੂੰ ਇਕ ਵਾਰ ਮੈਨੂੰ ਆਖਿਆ ਸੀ, "ਮੋਹਿਨਾ ! ਤੇਰੀ ਯਾਦ ਤੇ ਸਰਘੀਆਂ ਦਾ ਗੀਤ, ਮੈਨੂੰ ਇਕੋ ਜੇਡੇ ਪਿਆਰੇ ਨੇ। ਜਦੋਂ ਤੇਰੀ ਯਾਦ ਆਏ ਇਹ ਗੀਤ ਮੇਰੇ ਬੁੱਲ੍ਹਾਂ ਤੇ ਆ ਜਾਂਦਾ ਏ ਤੇ ਜਦੋਂ ਸਰਘੀਆਂ ਦਾ ਗੀਤ ਮੈਂ ਗੌਂ ਰਿਹਾ ਹੋਵਾਂ, ਤੇਰੀ ਯਾਦ, ਮੇਰੇ ਦਿਲ-ਦਰਿਆ ਵਿਚ ਕਾਂਗਾਂ ਬਣ ਮਚਲ ਪੈਂਦੀ ਏ।

ਹਾਂ ਪ੍ਰਿਯ ! ਤੂੰ, ਮੈਨੂੰ ਯਾਦ ਕਰ ਰਿਹਾ ਹੋਵੇਗਾ। ਤੂੰ ਸਰਘੀਆਂ ਦਾ ਸੁਹਣਾ ਗੀਤ ਗੌਂ ਰਿਹਾ ਹੋਵੇਂਗਾ। ਮੈਂ ਵੀ ਇਹ ਗੀਤ ਗੌਂ ਰਹੀ ਹਾਂ ਤੇ ਝੰਮ ਝੰਮ ਕਰੇਂਦੇ ਤਾਰੇ, ਮੇਰੇ ਨਾਲ ਤਾਲ ਦੇ ਰਹੇ ਹਨ। ਤੇ ਉਸ ਲਿਸ਼ਕ ਲਿਸ਼ਕ ਕਰਦੇ ਤਾਰੇ ਜਿਹੀ ਝਲ੍ਹਕਣੀ, ਅਰਵਿੰਦ ! ਕੱਲ ਸ਼ਾਮੀਂ ਮੇਰੇ ਚਿਹਰੇ ਤੇ ਵੀ ਝਲ੍ਹਕੀ ਸੀ। ਕੱਲ ਸ਼ਾਮੀ ! ਜਦੋਂ ਮੈਂ ਨਰੇਂਦਰ ਨੂੰ ਆਪਣੇ ਕਮਰੇ ਤੋਂ ਬੇੜਾ ਅੱਗੋਂ ਕਰਕੇ ਮੁੜੀ ਸਾਂ।

ਨਰੇਂਦਰ ਬਾਰੇ, ਮੈਂ, ਤੈਨੂੰ ਅੱਗੇ ਵੀ ਦੱਸਿਆ ਸੀ ਕਿ ਉਸ, ਮੇਰੇ ਤੋਂ ਉਹੋ ਕੌਲ ਕਦੀ ਮੰਗਿਆ ਸੀ, ਜਿਹੜਾ ਅਜ ਵਰਗੀ ਚਾਨਣੀ ਰਾਤ ਤਾਰਿਆਂ ਦੀ ਮੋਤੀ-ਝਿਲਮਿਲ ਹੇਠ ਮੈਂ, ਤੈਨੂੰ ਦਿੱਤਾ ਸੀ। ਤੇ ਫੇਰ ਉਹ ਇਥੋਂ ਦੂਰ ਚਲਾ ਗਿਆ ਸੀ। ਮੈਨੂੰ ਕਿਸੇ ਨੇ ਦੱਸਿਆ ਸੀ "ਉਹ ਸ਼ਰਾਬੀ ਏ, ਜੁਆਰੀਆ ਏ। ਹਾਂ, ਅਮੀਰ ਕਾਫ਼ੀ ਏ।" ਤੇ ਉਹਦੀ ਅਮੀਰੀ ਉਤੇ ਹੀ ਤਾਂ ਮੇਰੇ ਮਾਪੇ ਲਲਚਾ ਗਏ ਸਨ। ਮੈਂ ਖ਼ੁਸ਼ ਸਾਂ ਕਿ ਉਹ, ਏਥੋਂ ਦੂਰ ਚਲਾ ਗਿਆ ਸੀ। ਪਰ ਕਲ੍ਹ ਸ਼ਾਮੀ ਮੈਂ ਅਚਾਨਕ, ਉਹਨੂੰ ਆਪਣੇ ਕਮਰੇ ਦੀਆਂ ਦਲੀਜਾਂ ਵਿਚ ਵੇਖਿਆ। ਮੇਰੇ ਮਾਤਾ ਜੀ ਆਪ, ਉਹਨੂੰ, ਮੇਰੇ ਕਮਰੇ ਤਕ ਛੱਡਣ ਆਏ ਸਨ। ਮੈਂ ਹੈਰਾਨ ਹੋ ਗਈ। ਮਾਤਾ ਜੀ ਮੈਨੂੰ ਬੁਰੇ ਬੁਰੇ ਲਗੇ। ਮੈਨੂੰ, ਉਨ੍ਹਾਂ ਤੋਂ ਇਹ ਆਸ ਨਹੀਂ ਸੀ ਕਿ ਉਹ ਅਜੇ ਵੀ ਮੈਨੂੰ ਨਰੇਂਦਰ ਨਾਲ ਨਰੜ ਦੇਣ ਲਈ ਹੱਥ ਪੈਰ ਮਾਰ ਰਹੇ ਹੋਣਗੇ ਕਿਉਂਕਿ ਮੈਂ ਅਜੇ

ਤੈਨੂੰ ਵੀ ਜੀਵਨ ਸਾਥੀ ਦਾ ਕੋਲ ਨਹੀਂ ਸੀ ਦਿਤਾ, ਜਦੋਂ ਮੈਂ, ਉਹਨਾਂ ਨੂੰ ਆਖ ਦਿਤਾ ਸੀ, "ਮਾਤਾ ਜੀ ! ਆਪਣੇ ਰੱਬ ਦੀ ਕਮਾਨ, ਮੈਂ ਚੁੱਕ ਲਈ ਏ ਤੇ ਛੇਤੀ ਹੀ ਚੰਨ ਦੀਆਂ ਚਾਂਦੀ-ਰਿਸ਼ਮਾਂ ਨਾਲ ਮੇਰੀ ਦੁਨੀਆਂ ਝਿਲਮਿਲਾ ਉਠੇਗੀ। ਇਹ ਮੈਨੂੰ ਯਕੀਨ ਏ। ਹੁਣ ਮੈਨੂੰ ਨਰੇਂਦਰ ਬਾਰੇ ਕੁਝ ਨਾ ਆਖਣਾ।"

ਤੇ ਉਹ ਠਠੰਬਰ ਜਿਹੇ ਗਏ ਸਨ ਤੇ ਉਨ੍ਹਾਂ ਆਖਿਆ ਸੀ, "ਤੂੰ ਹਨੇਰੇ ਵਲ ਜਾ ਰਹੀ ਏਂ ਮੋਹਿਨਾ!"

"ਮੈਂ ਕਿ ਤੁਸੀਂ ਮਾਤਾ ਜੀ ?" ਮੈਂ ਆਖਿਆ ਤੇ ਵੇਖਿਆ, ਕਰੋਧ ਦੇ ਡੋਰੇ ਉਨ੍ਹਾਂ ਦੀ ਤੱਕਣੀ ਵਿਚ ਤਣੇ ਗਏ ਸਨ।

"ਹੂੰ, ਮੋਹਿਨਾ" ਉਨ੍ਹਾਂ ਦੇ ਹੋਠ ਸਹਿਜੇ ਜਿਹੇ ਖੁਲ੍ਹੇ ਸਨ, ਨਰੇਂਦਰ ਸੁਹਣਾ ਏ, ਪੜ੍ਹਿਆ ਲਿਖਿਆ ਏ ਤੇ ਦੌਲਤ ਉਹਦੇ ਕੋਲ ਸਾਡੇ ਨਾਲੋਂ ਵੀ ਦੂਣੀ ਏ। ਅਸੀਂ, ਉਹਦੇ ਪੈਰਾਂ ਦੀ ਧੂੜ ਵਰਗੇ ਵੀ ਨਹੀਂ।"

"ਪਰ ਨਰੇਂਦਰ ਸ਼ਰਾਬੀ ਏ, ਜੁਆਰੀਆ ਏ।" ਮੈਂ ਆਖਣ ਆਖਣ ਕਰਦੀ ਨੇ ਆਖ ਦਿਤਾ।

"ਤੇ ਤੇਰੇ ਡੈਡੀ ਨਹੀਂ ? ਮੈਂ ਤੇ ਕਦੀ ਮੱਥੇ ਵੱਟ ਨਹੀਂ ਪਾਇਆ। ਸਾਰਿਆਂ ਅਮੀਰਾਂ ਵਿਚ ਇਹ ਆਦਤਾਂ ਹੁੰਦੀਆਂ ਨੇ। ਅਗਲੇ ਦੀ ਅੱਖ ਵਿਚ ਕੱਖ ਵੇਖਣ ਤੋਂ ਪਹਿਲਾਂ, ਆਪਣੀ ਅੱਖ ਵਿਚਲਾ ਸ਼ਤੀਰ ਵੇਖ ਲੈਣਾ ਚਾਹੀਦਾ ਏ।"

ਮਾਤਾ ਜੀ ਨੇ ਆਖਿਆ ਤੇ ਮੈਂ ਹੈਰਾਨ ਰਹਿ ਗਈ। ਡੈਡੀ ਤੇ ਇਹਨਾਂ ਚੀਜ਼ਾਂ ਨੂੰ ਬੜਾ ਨਿੰਦਿਆ ਕਰਦੇ ਨੇ ਤੇ ਮੈਂ ਆਖ ਹੀ ਦਿਤਾ, "ਇਹ ਸ਼ਤੀਰ, ਤੁਸੀਂ ਹੀ ਸਾਨੂੰ ਨਾ ਵੇਖਣ ਦਿੱਤੇ। ਸਾਡੀਆਂ ਅੱਖਾਂ ਅੱਗੇ ਤੁਸਾਂ, ਆਪਣੀ ਚੰਗਿਆਈ ਦੇ ਪਰਦੇ ਤਾਨ ਰਖੇ ਸਨ। ਅਸੀਂ ਬਚੇ ਸਾਂ। ਅਸੀਂ ਜਾਤਾ, ਤੁਸੀਂ ਬੜੇ ਚੰਗੇ ਮਾਂ ਪਿਉ। ਸਾਡਾ ਕੀ ਕਸੂਰ ? ਪਰ ਅੱਜ ਮੈਂ ਖੁਸ਼ ਹਾਂ ਕਿ ਤੁਹਾਡੇ ਕੱਖ ਦਾ ਪੋਲ ਖੁਲ੍ਹ ਗਿਐ।" ਤੇ ਮੈਂ ਮਹਿਸੂਸ ਕੀਤਾ ਕਿ ਮਾਤਾ ਜੀ ਨੇ ਜਿਹੜੀ ਗੱਲ ਬੜੀ ਸ਼ੇਖੀ ਨਾਲ ਆਖ ਦਿਤੀ ਸੀ ਉਹਦੇ ਤੇ ਉਹ ਪਛਤਾ ਰਹੇ ਸਨ। ਮੇਰਾ ਹੌਂਸਲਾ ਵਧ ਗਿਆ ਤੇ ਮੈਂ ਆਖ ਹੀ ਦਿੱਤਾ :

"ਨਰੇਂਦਰ ਦੀਵਾ ਏ, ਬੁਝਿਆ ਹੋਇਆ ਦੀਵਾ, ਮਾਤਾ ਜੀ ! ਅਰਵਿੰਦ ਸੂਰਜ ਨਾਂਹ ਸਹੀ ਪਰ ਚੰਨ ਜ਼ਰੂਰ ਏ। ਮੈਂ ਜਿਹੜੇ ਚੰਨ ਨੂੰ ਢੂੰਡਦੀ ਸਾਂ, ਉਹ, ਮੇਰੀਆਂ ਨਜ਼ਰਾਂ ਨੇ ਢੂੰਡ ਲਿਆ ਏ। ਹੁਣ ਮੇਰੇ ਨਾਲ ਨਰੇਂਦਰ ਦੀ ਗੱਲ ਨਾ ਕਰਨੀ। ਉਹਦੇ ਬਾਰੇ ਮੈਨੂੰ ਕੁਝ ਨਾ ਆਖਣਾ।" ਤੇ ਮਾਤਾ ਜੀ ਦਾ ਮੂੰਹ ਲਹਿ ਜਿਹਾ ਗਿਆ ਸੀ ਤੇ ਉਹ, ਇਕ ਦਮ ਮੇਰੇ ਕਮਰੇ ਚੋਂ ਚਲੇ ਗਏ ਸਨ। ਪ੍ਰਿਯ ! ਉਨ੍ਹਾਂ ਦੇ ਚੇਹਰੇ ਮੱਥੇ ਦੇ ਵੱਟ, ਮੈਂ ਵੇਖਿਆ, ਉਸ ਵੇਲੇ ਬੜੇ ਸੰਘਣੇ ਸੰਘਣੇ ਸਨ।

ਸਮੇਂ ਨੇ, ਇਸ ਘੜੀ ਵਿਚ ਇਕ ਲੰਮੀ ਵਿਥ ਪਾ ਦਿਤੀ। ਨਾ ਮਾਤਾ ਜੀ ਤੇ ਨਾ ਡੈਡੀ ਨੇ, ਮੈਨੂੰ ਕਦੀ ਕੁਝ ਆਖਿਆ। ਮੈਂ ਜਾਤਾ, ਮੇਰਾ ਫੈਸਲਾ ਉਹਨਾਂ ਨੂੰ ਮਨਜ਼ੂਰ ਸੀ ਪਰ ਅੱਜ ਮੈਂ ਹੈਰਾਨ ਰਹਿ ਗਈ, ਜਦੋਂ ਮਾਤਾ ਜੀ, ਨਰੇਂਦਰ ਨੂੰ, ਮੇਰੇ ਕਮਰੇ ਤਕ ਛੱਡ ਕੇ ਮੁੜ ਗਏ। ਮੈਂ ਜਾਣ ਲਿਆ ਕਿ ਅਜੇ ਨਰੇਂਦਰ ਦੀ ਅਮੀਰੀ ਦਾ ਭੂਤ, ਉਹਨਾਂ ਦੇ ਗਲੋਂ ਲੱਥਿਆ ਨਹੀਂ।

ਮੈਂ, ਨਰੇਂਦਰ ਨੂੰ ਆਦਰ ਨਾਲ ਬਿਠਾਇਆ। ਮੇਰੇ ਚਿਹਰੇ ਤੇ ਨਰਮੀ ਵੇਖ, ਉਸ ਜਾਣਿਆ ਕਿ ਮੈਂ, ਉਹਦੇ ਔਣ ਤੇ ਬੜੀ ਖੁਸ਼ ਸਾਂ ਤੇ ਉਸ, ਅੱਜ ਫੇਰ ਮੈਥੋਂ ਉਹੋ ਪੁਰਾਣਾ ਕੌਲ ਮੰਗਿਆ।

ਮੈਂ ਮੁਸਕਰਾ ਪਈ।

ਨਰੇਂਦਰ ਨੇ, ਮੇਰੇ ਮੁਸਕਰਾਂਦੇ ਚਿਹਰੇ ਤੇ ਨਜ਼ਰਾਂ ਗੱਡ ਲਈਆਂ, ਅੱਜ ਉਹਨੂੰ ਮੇਰੀ ਮੁਸਕਾਨ ਬੜੀ ਚੰਗੀ ਲੱਗੀ ਸੀ ਤੇ ਮੁਸਕਰਾਂਦਿਆਂ ਹੀ ਉਸ, ਮੈਨੂੰ ਆਖਿਆ, "ਅੱਜ ਤੁਹਾਡੀ ਮੁਸਕਾਨ, ਮੋਹਿਨਾ ਜੀ ! ਪਹਿਲੇ ਵਰਗੀ ਨਹੀਂ।"

"ਹੋਰ ਕਿਹੋ ਜਿਹੀ ਏ ?"

"ਇਹ ਤੇ ਮੈਂ ਸਮਝ ਨਹੀਂ ਸਕਿਆ ਪਰ ਪਹਿਲਾਂ ਨਾਲੋਂ ਬੜੀ ਸੁਖਾਵੀਂ ਸੁਖਾਵੀਂ ਏ।" ਤੇ ਨਰੇਂਦਰ ਚੁੱਪ ਕਰ ਗਿਆ। ਸ਼ਾਇਦ ਨੌਕਰ ਨੂੰ ਦਰਵਾਜ਼ੇ 'ਚ ਵੇਖ ਕੇ, ਉਹ ਚਾਹ ਲੈ ਕੇ ਆਇਆ ਸੀ।

......ਤੇ ਮੇਰੇ ਸੁਹਣੇ ਅਰਵਿੰਦ ! ਨਰੇਂਦਰ ਝੂਠ ਨਹੀਂ ਸੀ ਆਖ ਰਿਹਾ। ਮੁਸਕਾਨ ਮੇਰੀ ਸੱਚ ਪਹਿਲਾਂ ਨਾਲੋਂ ਸੁਹਣੀ ਹੋ ਗਈ ਏ। ਸਿਰਫ ਮੁਸਕਾਨ ਹੀ ਨਹੀਂ, ਹੁਣ ਮੈਨੂੰ, ਮੇਰਾ ਆਪਣਾ ਆਪ ਵੀ ਸੁਹਣਾ ਲਗਣ ਲਗ ਪਿਆ ਏ ਤੇ ਜਦੋਂ ਕਦੀ ਮੈਂ ਮੁਸਕਰਾਂਦੀ ਹਾਂ, ਮੈਨੂੰ ਐਉਂ ਜਾਪਦਾ ਏ ਜੀਕਣ ਮੇਰੇ ਹੋਠ ਹੀ ਨਹੀਂ, ਮੇਰਾ ਅੰਗ ਅੰਗ ਤੇ ਮੇਰਾ ਲੂੰ ਲੂੰ ਵੀ ਮੁਸਕਰਾ ਪਿਆ ਹੋਵੇ।

ਹਾਂ, ਨੌਕਰ ਚਾਹ ਰੱਖ ਕੇ ਚਲਾ ਗਿਆ। ਮੈਂ ਉਠ ਕੇ ਅਲਮਾਰੀ 'ਚੋਂ ਆਪਣੀ ਇਕ ਕਾਪੀ ਲੈ ਆਈ,

ਜਿਵੇਂ ਇਕ ਸਫ਼ੇ ਤੇ ਤੇਰੀਆਂ ਲਿਖੀਆਂ ਸਤਰਾਂ ਮੈਂ ਕਦੀ ਉਤਾਰੀਆਂ ਸਨ।

"ਸੁਹਣੀਏ ਜਿੰਦੇ ! ਮੁਸਕਰਾਂਦੇ ਅਸੀਂ ਨਿਤ ਹਾਂ ਪਰ ਪਤਾ ਈ, ਮੁਸਕਾਨਾਂ ਚੋਂ ਹੁਸਨ ਕਦੋਂ ਝਰ ਝਰ ਪੈਂਦਾ ਏ ? ਪਤਾ ਈ, ਦੋਂਹ ਬੁਲ੍ਹੀਆਂ ਦਾ ਖੇੜਾ ਕਦੋਂ ਸਾਰਾ ਆਲਾ ਦੁਆਲਾ ਮਹਿਕਾ ਦਿੰਦਾ ਏ ? ਨੂਰ ! ਜਦੋਂ ਇਕ ਲੰਮੀ ਭਾਲ ਪਿਛੋਂ, ਇਕ ਦਿਲ, ਦੂਜੇ ਸਾਥੀ ਦਿਲ ਨੂੰ ਢੂੰਡ ਲੈਂਦਾ ਏ। ਜਦੋਂ ਦੋ ਨੈਣਾਂ ਦੀ ਤੱਕਣੀਂ, ਦੋ ਨੈਣਾਂ ਦੀ ਚੁਪ-ਪੀੜ ਇਕੋ ਨਜ਼ਰੇ ਪਛਾਣ ਲੈਂਦੀ ਏ। ਜਦੋਂ ਦੋ ਮੀਟੇ ਹੋਠ, ਦੋ ਨੈਣਾਂ 'ਚ ਤੱਕਦੇ ਹੀ ਬਹਾਰ ਦੇ ਫੁੱਲਾਂ ਵਾਂਗ ਟਹਿਕ ਉਠਦੇ ਹਨ। ਉਦੋਂ ਜਿੰਦੇ ! ਦੋ ਬੁਲ੍ਹੀਆਂ ਦੇ ਖੇੜੇ ਵਿਚ ਮਹਿਕਾਂ-ਭਿੰਨੀ ਪੌਣ ਵਰਗੀ ਮਿੱਠੀ ਮਿੱਠੀ ਮਹਿਕ ਰਚ ਜਾਂਦੀ ਏ। ਤੇ ਸੁਣ ! ਫੇਰ ਜਦੋਂ ਇਹ ਦਿਲ ਅਣਗਿਣਤ ਲੋਕ-ਦਿਲਾਂ ਦੀਆਂ ਖ਼ੁਸ਼ੀਆਂ-ਗ਼ਮੀਆਂ, ਹਾਸੇ-ਰੋਣੇ, ਆਪਣੀਆਂ ਖੁਸ਼ੀਆਂ-ਗ਼ਮੀਆਂ ਤੇ ਹਾਸਿਆਂ-ਰੋਣਿਆਂ ਨਾਲ ਵਟਾ ਲੈਂਦਾ ਹੈ, ਉਦੋਂ ਇਦ੍ਹਾ ਇਕ ਇਕ ਅੱਥਰੂ ਸਾਰੇ ਜੱਗ ਦੀ ਪੀੜ ਨਾਲ ਕਲਵਲ ਹੁੰਦੇ ਦਿਲ ਦਾ ਸੁਖਿਕ ਹੁੰਦਾ ਹੈ। ਉਦੋਂ ਮਨੁਖਤਾ ਦੇ ਚਿਹਰੇ ਦੀ ਹਰ ਕੁਰੱਖਤ ਲਕੀਰ, ਇਹਦੇ ਦੌਨ ਵਿਚ ਰੋੜਾ ਬਣ ਬਣ ਅਟਕਦੀ ਹੈ ਤੇ ਜਦੋਂ ਇਹ ਦਿਲ, ਆਪਣੇ ਸਾਥੀ ਦਿਲ ਨਾਲ ਰਲ, ਇਹਨਾਂ ਕੁਰੱਖਤ ਲਕੀਰਾਂ ਦੀ ਕੁੱਖ ਚੋਂ ਸੋਨ-ਵੰਨੇ ਨਕਸ਼ ਉਘਾੜਨ ਦੇ ਜਤਨ ਆਪਣੀ ਜ਼ਿੰਦਗੀ ਜਾਣ ਲੈਂਦਾ ਏ, ਉਦੋਂ ਉਹਦੀਆਂ ਬੁਲ੍ਹੀਆਂ ਦੇ ਖੇੜੇ ਨਾਲ ਸਾਰਾ ਆਲਾ ਦੁਆਲਾ ਮਹਿਕ ਉਠਦਾ ਏ।"

ਤੇਰੀਆਂ ਇਹ ਸਤਰਾਂ, ਮੈਂ, ਨਰੇਂਦਰ ਨੂੰ ਪੜ੍ਹਾਈਆਂ ਤੇ ਪਤਾ ਨਹੀਂ ਅਰਵਿੰਦ ! ਕਿਉਂ ਤੇਰੀਆਂ ਇਹਨਾਂ ਸਤਰਾਂ ਦਾ ਨਾਇਕ, ਮੈਂ, ਤੈਨੂੰ ਹੀ ਸਮਝਦੀ ਹਾਂ। ਤੂੰ ! ਜਿਦ੍ਹੇ ਜੀਵਨ-ਅਮਲ ਇਹੋ ਜਿਹੀਆਂ ਲਕੀਰਾਂ ਨੂੰ ਹੀ ਮੇਟਣ ਦੇ ਆਹਰ ਵਿਚ ਲਗੇ ਹੋਏ ਹਨ। ਤੂੰ ਜਿਦੀ ਪਿਆਰ-ਛੁਹ ਨੇ ਮੇਰੀਆਂ ਸੁੰਨੀਆਂ ਮੁਸਕਾਨਾਂ ਨਸ਼ਿਆ ਦਿਤੀਆਂ ਨੇ ਤੇ ਮੈਨੂੰ ਯਕੀਨ ਏ, ਮੇਰੇ ਵਰਗੇ ਕਿੰਨੇ ਤੇਰੇ ਸਾਥੀਆਂ ਨੂੰ ਯਕੀਨ ਏ ਕਿ ਤੇਰੀਆਂ ਹੁਸੀਨ ਮੁਸਕਾਨਾਂ, ਤੇਰੇ ਵਰਗੇ ਅਣਗਿਣਤ ਸੁਨਹਿਰੀ-ਦਿਲਾਂ ਦੀਆਂ ਅਮਲ ਮੁਸਕਾਨਾਂ ਬੜੀ ਛੇਤੀ ਉਨ੍ਹਾਂ ਹਨੇਰਿਆਂ ਨੂੰ ਸੁਨਹਿਰਾ ਬੋਲਣਗੀਆਂ, ਜਿਥੇ ਅਜੇ ਕਿਰਤੀ-ਜੀਵਨ-ਸ਼ਮਾਦਾਨਾਂ ਦੀਆਂ ਲਾਟਾਂ, ਸਾਮਰਾਜੀ ਤੂਫ਼ਾਨਾਂ ਦੇ ਜ਼ੋਰ ਵਿਚ ਡੋਲਦੀਆਂ ਵੀ ਲਟਲਟਾ ਰਹੀਆਂ ਹਨ। ਤੂਫ਼ਾਨਾਂ ਦੀ ਕਾਲੀ ਰਾਤ ਵਿਚ ਜਗਦੇ ਇਹਨਾਂ ਸ਼ਮਾਦਾਨਾਂ ਦੀ ਕਹਾਣੀ ਤੂੰ, ਮੈਨੂੰ ਕਦੀ ਸੁਣਾਈ ਸੀ ਕਿ ਇਹ ਸਦਾ ਵਿਰਵੇ ਨਹੀਂ ਰਖ ਜਾ ਸਕਦੇ। ਇਹਨਾਂ ਦੀ ਭਰਪੂਰਤਾ ਹੀ ਸਾਰੇ ਜੱਗ ਦੀ ਭਰਪੂਰਤਾ ਹੈ। ਤੇ ਇਹ ਕਹਾਣੀ, ਮੈਂ, ਨਰੇਂਦਰ ਨੂੰ ਸੁਣਾਈ। ਇਹਨਾਂ ਸ਼ਮਾਦਾਨਾਂ ਦੇ ਸੁਨਹਿਰੀ-ਭਵਿਸ਼ ਲਈ ਜਾਰੀ ਅਮਲਾਂ ਵਿਚ, ਤੇਰੇ ਭਾਗ ਦੀ ਦਾਸਤਾਨ ਮੈਂ ਉਸ ਨੂੰ ਦਸੀ ਤੇ ਪ੍ਰਿਜ਼ ! ਮੈਂ, ਉਸਨੂੰ ਬੇਧੜਕ ਆਖ ਦਿਤਾ ਕਿ ਉਹ ਖੁਦ ਇਹਨਾਂ ਤੂਫ਼ਾਨਾਂ ਦਾ ਹੀ ਇਕ ਬੁੱਲਾ ਹੈ, ਜਿਦ੍ਹਾ ਸੋਤ, ਹੁਣ ਮੇਰੀ ਜ਼ਿੰਦਗੀ ਨਹੀਂ। ਮੇਰਾ ਜੋਤ ਅਰਵਿੰਦ, ਤੂੰ ਏਂ ਜਿਹਨੇ ਇਨ੍ਹਾਂ ਸ਼ਮਾਦਾਨਾਂ ਦੇ ਭਵਿਸ਼ ਨੂੰ, ਆਪਣਾ ਭਵਿਸ਼ ਜਾਣ ਲਿਆ ਏ।

ਤੇ ਮੇਰਾ ਇਹ ਫੈਸਲਾ ਸਾਰਿਆਂ ਨੂੰ ਅਜੋੜ ਜਾਪਿਆ ਹੈ। "ਖਾਨਦਾਨ ਦੇ ਨਾਂ ਤੇ ਅਮਿੱਟ ਧੱਬਾ" ਸਾਰੀ ਰਾਤ ਮਾਤਾ ਜੀ ਇਸ ਹੀ ਬਰੜਾਂਦੇ ਰਹੇ ਹਨ।

ਨਰੇਂਦਰ ਨੇ ਜਾਣ ਲਗਿਆਂ ਮੈਨੂੰ ਕੁਝ ਨਹੀਂ ਸੀ ਆਖਿਆ ਪਰ ਉਹਦੀਆਂ ਅੱਖਾਂ 'ਚੋਂ ਉਠਦੇ ਸੁਆਲ ਮੈਂ ਉਸ ਵੇਲੇ ਤੱਕੇ ਸਨ ਤੇ ਇਹਨਾਂ ਸੁਆਲਿਆਂ ਦੀਆਂ ਕਿੰਨੀਆਂ ਉਹ ਜਾਂਦਾ ਜਾਂਦਾ ਮਾਤਾ ਜੀ ਤੇ ਸੁਟ ਗਿਆ ਤੇ ਅਜ ਵੀ ਸਾਰੀ ਦਿਹਾੜੀ ਉਨ੍ਹਾਂ ਕੁਝ ਮੂੰਹ ਨਹੀਂ ਪਾਇਆ। ਮੇਰੇ ਹੌਂਸਲੇ ਅੱਗੇ ਅੜਨ ਦੀ ਦਲੇਰੀ ਹੁਣ ਉਹਨਾਂ ਤੋਂ ਹੋ ਨਹੀਂ ਸਕੀ ਪਰ ਉਹ ਡਰ ਰਹੇ ਨੇ। ਨਰੇਂਦਰ ਦੇ ਬੋਲ, ਬਾਰ ਬਾਰ ਯਾਦ ਆ ਆ ਉਹਨਾਂ ਨੂੰ ਡਰਾ ਰਹੇ ਨੇ ਕਿ ਉਹ ਸਾਨੂੰ ਸੁਖੀ ਨਹੀਂ ਵਸਣ ਦਏਗਾ ਪਰ ਮੈਂ ਜਾਣਦੀ ਹਾਂ, ਅਰਵਿੰਦ ਬੜੇ ਲੋਕੀ ਮਂਦਣਏ ਨੇ ਕਿ ਤੂਫ਼ਾਨ ਦੀ ਹੁਣ ਸਿਰਫ਼ ਸ਼ੂਕਰ ਹੀ ਸ਼ੂਕਰ ਰਹਿ ਗਈ ਹੈ। ਅਸੀਂ ਸੁਖੀ ਵੱਸਾਂਗੇ। ਸਾਰਾ ਜਗ ਸੁਖੀ ਵੱਸੇਗਾ।......

ਤੇ ਹੁਣ ਜਦੋਂ ਰਾਤ ਦਾ ਆਖਰੀ ਪਹਿਰ ਮੁਕ ਰਿਹਾ ਹੈ, ਦਿਨ ਦੇ ਧੁੰਦਲੀ ਹੁੰਦੀ ਜਾਂਦੀ ਚਾਨਣੀ ਹੇਠੋਂ, ਅਸਮਾਨ ਦੀ ਨੀਲੱਤਣ ਨਿਖਰਦੀ ਆ ਰਹੀ ਏ। ਝਲ ਮਲ ਕਰਦੇ ਤਾਰੇ, ਇਕ ਇਕ ਕਰਕੇ ਗੂੜ੍ਹੀ......ਹੋਰ ਗੂੜ੍ਹੀ ਹੁੰਦੀ ਜਾਂਦੀ ਨੀਲੱਤਣ ਵਿਚ ਗੁਆਚਦੇ ਜਾ ਰਹੇ ਹਨ ਤੇ ਫੇਰ ਇਹ ਨੀਲੱਤਣ ਇਕ ਦਮ ਸੁਨਹਿਰੀ ਹੋ ਉਠੇਗੀ। ਰਾਤਾਂ ਤੇ ਸੁਨਹਿਰੇ ਦਾ ਇਹ ਚੱਕਰ ਮੈਂ ਰੋਜ਼ ਹੀ ਵੇਖਦੀ ਹਾਂ ਤੇ ਨਸ਼ਿਆ ਜਿਹੀ ਜਾਂਦੀ ਹਾਂ ਕਿ ਬੜੀ ਛੇਤੀ ਇਹੋ ਜਿਹਾ ਰੰਗ ਸਾਡੇ ਵਿਹੜੇ ਵਿਚ ਵੀ ਖਿੜਨ ਵਾਲਾ ਹੈ। ਇਹ ਸੁਨਹਿਰੀ ਰੰਗ ਸੋਨ-ਸੁਨਹਿਰੀ।

---

# ਸ਼ੇਰੇ ਪੰਜਾਬ

ਮੁਨਸ਼ਾ ਸਿੰਘ ਦੁਖੀ

ਦਰਦੀ ਦਿਲੋਂ ਸੁਣਨੀ ਜ਼ਰਾ ਦਰਦ ਕਹਾਣੀ ਮੇਰੀ ।
ਦਾਸਤਾਨ ਗ਼ਮ ਦੀ 'ਦੁਖੀ' ਮੇਰੀ ਜ਼ਬਾਨੀ ਮੇਰੀ ।
ਮੰਨਿਆ ਕਿ ਅਜ ਸੁਹਣੀ ਨਹੀਂ ਤਰਜ਼ੇ ਬਿਆਨੀ ਮੇਰੀ ।
ਪਰ ਏਸੇ ਵਹਿਣ 'ਚ ਹੀ ਰੁੜ੍ਹ ਗਈ ਜਵਾਨੀ ਮੇਰੀ ।
ਦੇਸ਼ ਭਗਤ ਵੀਰਾਂ ਦਾ ਜਸ ਗੌਣਾ ਮੇਰਾ ਜੀਵਨ ।
ਗ਼ਮ ਖਾ ਖਾ ਰੋਣਾ ਤੇ ਰੁਆਣਾ ਮੇਰਾ ਜੀਵਨ ਹੈ ।

ਦੁਨੀਆਂ ਦੇ ਬੇ ਲਾਗ (ਓ) ਬਲਬੀਰ ਬਹਾਦੁਰ ਸ਼ੇਰਾ !
ਹਿੰਦ ਦੇ ਲਾਸਾਨੀ (ਓ) ਰਣਧੀਰ, ਬਹਾਦੁਰ ਸ਼ੇਰਾ !
ਕੌਮ ਦੇ ਅਣਖੀਲੇ (ਓ), ਸ਼ਮਸ਼ੀਰ ਬਹਾਦਰ ਸ਼ੇਰਾ !
ਪੰਥ ਦੇ ਸਰਦਾਰ (ਓ) ਗੰਭੀਰ ਬਹਾਦਰ ਸ਼ੇਰਾ !
ਮੌਤ ਤਿਰੀ ਮੌਤ ਨਹੀਂ, ਕੌਮ ਨੂੰ ਮਾਰੂ ਹੋਈ ।
ਕੁਲ ਨੂੰ 'ਦੁਖੀ' ਦੇਸ਼ ਨੂੰ ਸੰਸਾਰ ਨੂੰ ਭਾਰੂ ਹੋਈ ।

ਸਭ ਨੇ ਤੇਰੀ ਯਾਦ 'ਚ ਥਾਂ ਥਾਂ ਦੀਵਾਨ ਲਗਾਏ ।
ਵੇਖੁ ! ਕਿਵੇਂ ਕਵੀਆਂ ਨੇ ਕਾਵਿ ਦਰਬਾਰ ਸਜਾਏ ।
ਚੋ ਕੇ ਲਹੂ ਜਿਗਰ ਦਾ ਰੰਗੀਲੇ ਸ਼ਿਅਰ ਬਣਾਏ ।
ਝੂਮ ਕੇ ਜਦ ਗਾਏ ਤੇ ਸੁਣਿ ਪੰਛੀ ਵਜਦ ਵਿਚ ਆਏ ।
ਅਜਬ ਤੇਰੀ ਬਾਤ ਸੀ ਲਾਸਾਨੀ ਤਰਾਨਾ ਤੇਰਾ ।
ਤੇਰੇ ਜਿਹਾ ਤੂੰ ਹੀ ਸੈਂ ਸਭ ਸਾਖੀ ਜ਼ਮਾਨਾ ਤੇਰਾ ।

ਪ੍ਰੇਮ ਦਾ ਜੇ ਪੁਤਲਾ ਸੈਂ ਤਾਂ ਅਣਖ ਦੀ ਭੀ ਸਾਨ ਸੈਂ ਤੂੰ ।
ਸ਼ਾਂਤਿ ਦਾ ਜੇ ਸੋਮਾ ਸੈਂ ਤਾਂ ਰੋਹ ਦਾ ਤੂਫਾਨ ਸੈਂ ਤੂੰ ।
ਮਿਹਰ ਦਾ ਸੈਂ ਦਰਿਆ ਤਾਂ ਬੀਰਤਾ ਦੀ ਖਾਣ ਸੈਂ ਤੂੰ ।
ਕੌਮ ਦਾ ਸੈਂ ਸੇਵਕ ਤਾਂ ਦੇਸ਼ ਦੀ ਭੀ ਸ਼ਾਨ ਸੈਂ ਤੂੰ ।
ਸੂਰਮੇ ਬਲਵਾਨ ਜਪਣ ਨਾਮ ਸੁਬਾ ਸ਼ਾਮ ਤੇਰਾ ।
ਅਦਲ ਦੀ ਦੁਨੀਆਂ 'ਚ ਰਹੂ ਅਮਿਟ ਸਦਾ ਨਾਮ ਤੇਰਾ ।

ਯਾਦ ਰਹੂ ਵਾਰ ਦਾ ਮੁਲ ਦੇ ਵਕਿਔਣਾ ਤੇਰਾ ।
ਬਕਰੀ ਤੇ ਮਹਿਵਾਲੀ ਦਾ ਝਗੜਾ ਮਿਟੌਣਾ ਤੇਰਾ ।
ਪਾਰਸ ਬਣਿ ਲੋਹੇ ਦਾ ਸੋਨਾ ਬਣੌਣਾ ਤੇਰਾ ।
ਵੈਰਾਂ ਦੀ ਥਾਂ ਮੂੰਹਿਆਂ ਨੂੰ ਲਡੂ ਖੁਐਣਾ ਤੇਰਾ ।
ਪ੍ਰੇਮ, ਦਯਾ, ਸਬਰ ਤੇ ਇਨਸਾਫ਼ ਸੀ ਆਦਰਸ਼ ਤੇਰਾ ।
ਕੁੰਦਨ ਹੀ ਹੋ ਗਏ ਜਿਨੀ ਕੀਤਾ ਸਪੱਰਸ਼ ਤੇਰਾ ।

ਖੂਨ ਫੜਕ ਉਠਦੇ ਸਨ ਸੁਣ ਕੇ ਭਬਕਾਰ ਤੇਰੀ।
ਡੌਲੇ ਫੜਕ ਉਠਦੇ ਸਨ ਸੁਣ ਕੇ ਲਲਕਾਰ ਤੇਰੀ।
ਬੀਰ ਕੜਕ ਉਠਦੇ ਸਨ ਸੁਣ ਕੇ ਜੈਕਾਰ ਤੇਰੀ।
ਯਾਦ ਰਹੂ ਬੋਲਣੀ ਓ ਸੂਰਮੇ ਸਰਕਾਰ ਤੇਰੀ।

ਵੈਰੀ ਜਿਸ ਤੋਂ ਕੰਬਦੇ ਪੰਜਾਬ ਦਾ ਉਹ ਸ਼ੇਰ ਸੈਂ ਤੂੰ।
ਅਣਖੀ ਜਿਨ੍ਹੂ ਪਾਣ ਸੀ ਉਹ ਕੌਮ ਦੀ ਸ਼ਮਸ਼ੀਰ ਸੈਂ ਤੂੰ।

ਮਚ ਗਈ ਤਰਥੱਲੀ ਜਿਧਰ ਨਜ਼ਰ ਭਵਾਈ ਸੀ ਤੈਂ।
ਧਰਤਿ ਭੀ ਸੀ ਹੱਲੀ ਜਿਧਰ ਅੱਖ ਦਿਖਾਈ ਸੀ ਤੈਂ।
ਝਾਲ ਨ ਗਈ ਝੱਲੀ ਜਿਧਰ ਕੀਤੀ ਚੜ੍ਹਾਈ ਸੀ ਤੈਂ।
ਮਤ ਖ਼ਬਰ ਘੱਲੀ ਜਿਧਰ ਉਂਗਲੀ ਉਠਾਈ ਸੀ ਤੈਂ।

ਸੀਨੇ 'ਚਿ ਕਿਸ ਬੀਰ ਦੇ ਨਹੀਂ ਉਕਰੀ ਹੁਈ ਯਾਦ ਤੇਰੀ।
ਦੇਂਦਾ ਰਹੂ ਹਰਿਕ 'ਦੁਖੀ' ਜੀਵਣ ਦੀ ਦਾਦ ਤੇਰੀ।

ਬਕਰੀ ਅਤੇ ਬਾਘ ਨੂੰ ਇਕ ਘਾਟ ਪਿਲਾਯਾ ਪਾਣੀ।
ਦੁਸ਼ਟ ਤੇਰੇ ਨਾਮ ਨੂੰ ਸੁਣਿ ਹੁੰਦੇ ਸੀ ਪਾਣੀ ਪਾਣੀ।
'ਦੁਖੀ' ਤੇਰੀ ਤੇਗ ਨੇ ਬਸ ਜਿਸ ਨੂੰ ਚਖਾਯਾ ਪਾਣੀ।
ਸੌਂ ਗਿਆ ਸੁਖ ਨੀਂਦ ਉਨੇ ਮੁੜ ਕੇ ਨ ਮੰਗਿਆ ਪਾਣੀ।

ਡਾਕੂਆਂ ਤੇ ਚੋਰਾਂ ਦਿਲੀਂ ਬੈਠੀ ਸੀ ਉਹ ਧਾਕ ਤੇਰੀ।
ਭਮਕ ਭਮਕ ਉਠਦੇ ਸਨ ਖ਼ਵਾਬ 'ਚਿ ਸੁਣਿ ਹਾਕ ਤੇਰੀ।

ਗੁਰਮੁਖ ਗੁਰਸਿਖ ਸੈਂ ਪਰ ਸਭ ਦਾ ਪਿਆਰਾ ਸੈਂ ਤੂੰ।
ਵੀਰ ਮਹਾਰਾਜਾ ਸੈਂ ਪਰ ਸਭ ਦਾ ਸਹਾਰਾ ਸੈਂ ਤੂੰ।
ਵੈਧਾ ਲਾਸਾਨੀ ਸੈਂ ਦਾਨੀ ਫਵਾਰਾ ਸੈਂ ਤੂੰ।
ਦਯਾਲਤਾ ਦਾ ਸਾਗਰ ਸੈਂ ਸੂਰਮਾ ਭਾਰਾ ਸੈਂ ਤੂੰ।

ਅੱਖੜ ਅੱਦਬ ਵੈਰੀਆਂ ਜੋ ਨੀਚਾ ਦਿਖਾਯਾ ਤਾਂ ਤੈਂ।
ਕਿਰਮਾਂ ਨੂੰ ਮੁਹਰਾਂ ਬਣਾ ਸਾਵੇਂ ਤੁਲਾਯਾ ਤਾਂ ਤੈਂ।

ਗੁਣਵਾਨ ਜੋ ਆਪ ਸੈਂ ਗੁਣਗ੍ਰਾਹੀ ਕਦਰਦਾਨ ਭਿ ਸੈਂ।
ਰਾਜਾ ਮਹਾਰਾਜਾ ਸੈਂ ਤਾਂ ਸੇਵਕ ਨਿਰਮਾਨ ਭਿ ਸੈਂ।
ਅਬਲਾਂ ਦਾ ਜੋ ਬਲ ਸੈਂ ਤਾਂ ਜ਼ੁਲਮ ਨੂੰ ਜਮ-ਜ਼ੂਨ ਭਿ ਸੈਂ।
ਡਿਗਿਆਂ ਦਾ ਸਹਾਰਾ ਸੈਂ ਤਾਂ ਦੁਸ਼ਟਾਂ ਨੂੰ ਤੂਫ਼ਾਨ ਭਿ ਸੈਂ।

ਯਾਦ ਹੈ, ਹਾਂ ! ਯਾਦ ਹੈ, ਉਹ ਅਣਕ ਅਣਕੌਲਾ ਤੇਰਾ।
ਵੈਰੀ ਦਲ ਤੋੜਨੇ ਉਹ ਤਹਿਤ ਵਿਛੌਣਾ ਤੇਰਾ।

ਹਿੰਦੂ ਮੁਸਲਮਾਨ ਅਤੇ ਸਿਖ ਤਾਂ ਭਲਾ ਘਰਦੇ ਸਨ ।
ਰੁਕਨ ਤੇਰੀ ਫ਼ੌਜ ਦੇ ਦਰਬਾਰ ਦੇ ਸਰਕਰਦੇ ਸਨ ।
ਖ਼ੁਸ਼ ਹੋ ਹੋ ਦੇਸ ਲਈ ਸੀਸ ਤਲੀ ਧਰਦੇ ਸਨ ।
ਸਾਰੇ ਪੰਜਾਬ ਲਈ ਜਿਊਂਦੇ ਤੇ ਮਰਦੇ ਸਨ ।

ਪਰ, ਪਰਦੇਸੀ ਚਲਿ ਆਏ ਸੁਣਿ ਨਾਮ ਤੇਰਾ ।
ਚਹੁੰ ਚੱਕੀਂ ਫੈਲ ਗਿਆ ਸੁਲਹ ਕੁਲ ਪੈਗਾਮ ਤੇਰਾ ।

ਮੰਨਦਾ ਕੁਈ ਦਾਨਾ ਕੁਈ ਦਾਨੀ ਬਲਬੀਰ ਕੁਈ ।
ਦਯਾਲੂ ਗ਼ਮਖ਼ਾਰ ਕੁਈ ਆਦਲ ਗੰਭੀਰ ਕੁਈ ।
ਦੂਲਾ ਮਹਾਰਾਜ ਕੁਈ ਜੋਧਾ ਰਣਧੀਰ ਕੁਈ ।
ਸਨਬੰਧੀ ਪਯਾਰਾ ਕੁਈ ਮਾਲਕੇ-ਤਕਦੀਰ ਕੁਈ ।

ਰਹਿਮ-ਦਿਲੀ ਮੰਨਦਾ ਕੁਈ ਮੰਨਦਾ ਹੈ ਜ਼ੋਰ ਤੇਰਾ ।
ਪਰ ਮੇਰੀ ਨਜ਼ਰ 'ਚਿ ਤਾਂ ਨਕਸ਼ਾ (ਈ) ਹੈ ਹੋਰ ਤੇਰਾ ।

---

## ਹਾੜ੍ਹਾ

ਤਾਲਬ ਜਲੰਧਰੀ

ਤੁਸੀਂ ਰੁੱਖੇ ਰੁੱਖੇ ਬੋਲੋ ਨਾ,
ਦਿਲ ਤੋੜੋ ਨਾ ਜਿੰਦ ਰੋਲੋ ਨਾ ।
ਕਰ ਵਾਹਦੇ ਸਾਥ ਨਿਭਾਵਣ ਦੇ,
ਹੁਣ ਥਿੜਕੋ ਨਾ ਹੁਣ ਡੋਲੋ ਨਾ ।
ਇਹ ਮੋਤੀ ਸੁੱਚੇ ਸਿਦਕਾਂ ਦੇ,
ਤੁਸੀਂ ਕੌਡਾਂ ਦੇ ਸੰਗ ਤੋਲੋ ਨਾ ।
ਸਾੜੋ ਨਾ ਫੁੱਲ ਮੁਹੱਬਤਾਂ ਦੇ,
ਅੰਮ੍ਰਿਤ ਵਿਚ ਜ਼ਹਿਰਾਂ ਘੋਲੋ ਨਾ ।
ਅੱਜ ਸਮਾਂ ਸੁਹਾਣਾ ਖੁਸ਼ੀਆਂ ਦਾ,
ਅੱਜ ਗ਼ਮ ਦੇ ਕਿੱਸੇ ਫੋਲੋ ਨਾ ।
ਤੁਸੀਂ ਛੱਡ ਪਰਾਣਿਆਂ ਸੱਜਣਾਂ ਨੂੰ,
ਹੁਣ ਨਵੀਆਂ ਥਾਵਾਂ ਟੋਲੋ ਨਾ ।

# "ਭੂਰੀਆਂ ਲਿਟਾਂ ਵਾਲਾ ਮੁੰਡਾ"

ਪ੍ਰੋ. ਕ੍ਰਿਪਾਲ ਸਾਗਰ

ਓਸ ਦਿਨ ਦੁਪਹਿਰ ਵੇਲੇ ਮੈਂ ਉਸ ਮੁੰਡੇ ਨੂੰ ਵੇਖਿਆ ਸੀ ।

ਗਰਮੀਆਂ ਦਾ ਕੁਝ ਵਧੇਰੇ ਹੀ ਤਪਸ਼ ਭਰਿਆ ਦਿਨ ਸੀ । ਇਕ ਵਜੇ ਮੈਂ ਕਾਲਜ ਤੋਂ ਪੜ੍ਹਾ ਕੇ ਮੁੜਿਆ । ਜਦੋਂ ਘਰ ਅੱਗੇ ਆ ਕੇ ਸਾਇਕਲ ਚੁਕ ਕੇ ਅੰਦਰ ਕਰਨ ਲੱਗਾ ਹੀ ਸਾਂ, ਕਿ ਇਕ ਗੂੜ੍ਹੇ ਪ੍ਰੋ. ਮਿਤ੍ਰ ਨੇ ਪਿਛੋਂ ਬੋਲ ਮਾਰਿਆ, "ਚਲ ਪਿਛੇ ਹੀ ਸਾਇਕਲ ਮੋੜ ਲੈ । ਬਹੁਤ ਹੀ ਸੁਹਣੀ 'ਪਿਕਚਰ' ਲੱਗੀ ਹੈ । "ਪਿਕਚਰ ਦਾ ਨਾਂ ਤੇ ਉਸ ਵਿਚ ਕੰਮ ਕਰਨ ਵਾਲੇ ਅਦਾਕਾਰਾਂ ਬਾਰੇ ਵੀ ਉਸ ਨੇ ਝੱਟ ਪੱਟ ਦੱਸ ਦਿਤਾ । ਰੋਟੀ ਤਾਂ ਮੈਂ 'ਫੌਜੀ ਹੋਟਲ' ਤੇ ਖਾ ਆਇਆ ਸਾਂ ਬਸ ਰਤਾ ਆਰਾਮ ਕਰਨ ਨੂੰ ਚਿਤ ਕਰਦਾ ਸੀ, ਲਗਾਤਾਰ ਕਈ ਘੰਟੇ ਬੋਲ ਕੇ ਥੱਕ ਗਿਆ ਸਾਂ । ਪਰ ਦੋਸਤ ਨੂੰ ਨਾਂਹ ਵੀ ਤਾਂ ਨਹੀਂ ਦਿਤੀ ਜਾ ਸਕਦੀ ਸੀ । ਮੈਂ ਸਾਇਕਲ ਅਗੇ ਲਗੀ ਟੋਕਰੀ ਵਿਚੋਂ ਕਿਤਾਬਾਂ ਅਤੇ ਸਾਇਕਲ ਆਪਣੇ ਮਿਤਰ ਪ੍ਰੋ. ਨੂੰ ਸੰਭਾਲ ਕੇ ਕਿਹਾ, "ਸਾਇਕਲ ਤੁਸੀਂ ਸਾਂਭੋ ਕਿਤਾਬਾਂ ਰੱਖ ਕੇ ਹੁਣੇ ਆਇਆ ।"

ਸਿਖਰ ਦੁਪਹਿਰ ਕਾਂ ਅੱਖ-ਨਿਕਲਦੀ ਸੀ । ਅਜੇ ਸਿਨੇਮਾ ਕੋਈ ਇਕ ਫਰਲਾਂਗ ਸੀ, ਕਿ ਪ੍ਰੋ. ਸਾਹਿਬ ਨੇ ਸਾਇਕਲ ਦੇ ਹੈਂਡਲ ਤੋਂ ਸੱਜਾ ਹੱਥ ਹਟਾ ਕੇ ਘੜੀ ਵੇਖੀ ਤੇ ਕਿਹਾ—"ਅਜੇ ਕੋਈ ਅੱਧਾ ਘੰਟਾ ਹੈ ਪਿਕਚਰ ਸ਼ੁਰੂ ਹੋਣ ਵਿਚ ਇਕ ਕੱਪ ਚਾਹ ਬਾਰੇ ਕੀ ਖ਼ਿਆਲ ਹੈ ।"

ਮੈਂ ਵੇਖਿਆ ਸਾਇਕਲ ਚਲਾਉਂਦਿਆਂ ਉਨ੍ਹਾਂ ਨੂੰ ਮੁੜ੍ਹਕੇ ਦੀਆਂ ਤ੍ਰੇਲੀਆਂ ਆ ਰਹੀਆਂ ਸਨ । ਚਾਹ ਦਾ ਵਿਚਾਰ ਸੁਣਦਿਆਂ ਹੀ ਮੈਨੂੰ ਇਉਂ ਜਾਪਿਆ ਜਿਵੇਂ ਸੂਰਜ ਧਰਤੀ ਦੇ ਬਹੁਤ ਨੇੜੇ ਆ ਗਿਆ ਹੋਵੇ-ਪਰ ਅਜ ਜੋ ਉਹ ਆਖੇ ਸੋ ਹੀ ਠੀਕ ।

"ਖੂਬ ਵਿਚਾਰ ਹੈ" ਮੈਂ ਆਖਿਆ ।

ਏਸ ਕਸਬਾਨੁਮਾਂ ਸ਼ਹਿਰ ਵਿਚ ਦੋ ਇਕ ਚੰਗੇ ਹੋਟਲ ਵੀ ਹਨ । ਪਰ ਕਈ ਹੋਟਲ ਤਾਂ ਚੰਗੇ ਹੋਣ ਦਾ ਭੁਲੇਖਾ ਹੀ ਪਾਉਂਦੇ ਹਨ । ਮੇਰਾ ਮਿਤਰ ਨਫ਼ਾਸਤ ਪਸੰਦ ਬਹੁਤ ਹੈ ਪਰ ਵਕਤ ਪੈਣ ਤੇ ਹੋਟਲ ਨੁਮਾਂ ਢਾਬੇ ਨੂੰ ਹੀ "ਕੈਫ਼ੇ" ਸਮਝ ਕੇ ਚਾਹ ਪੀਣੋਂ ਸੰਕੋਚ ਨਹੀਂ ਕਰਦਾ ।

ਸਾਈਕਲ ਧੁੱਪ ਵਿਚ ਹੀ ਖੜ੍ਹਾ ਕਰ ਕੇ ਅਸੀਂ ਦੋਵੇਂ ਓਸ ਹੋਟਲ ਦੇ ਅੰਦਰ ਚਲੇ ਗਏ । ਪਿਛੇ ਤੀਕ ਰੇਲ ਦੇ ਡਬੇ ਵਾਂਗ ਲੰਮਾਂ, ਕੁਰਸੀਆਂ ਮੇਜ਼ ਵਿਛੇ । ਜਿਥੇ ਅਸੀਂ ਬੈਠੇ ਓਥੇ ਮੇਜ਼ ਉਤੇ ਇਕ ਉਰਦੂ ਦਾ ਰਸਾਲਾ ਪਿਆ ਸੀ ।

ਪ੍ਰੋ. ਸਾਹਿਬ ਨੇ ਰਸਾਲੇ ਦੇ ਵਰਕਿਆਂ ਨੂੰ ਫੋਲਦਿਆਂ ਚੁਲੇ ਕੋਲ ਖੜੇ ਮੁੰਡੂ ਨੂੰ ਵਾਜ ਮਾਰੀ ।

"ਸੁਣੀਂ ਕਾਕਾ ਰੇਡੀਓ ਰਤਾ ਹੌਲੀ ਕਰ ਦੇ ਤੇ ਚਾਹ ਦੇ ਦੋ ਕੱਪ ਫਟਾ ਫਟ ਲੈ ਆ ।"

ਜਿਵੇਂ ਹੀ ਮੁੰਡੂ ਨੇ ਰੇਡੀਓ ਰਤਾ ਹੌਲੀ ਕੀਤਾ ਬੜਾ ਹੀ ਪਿਆਰਾ ਗੀਤ ਓਸੇ ਵੇਲੇ ਵਜਣ ਲਗਾ । ਗੀਤ ਸ਼ੁਰੂ ਹੋਇਆ ਹੀ ਕਿ ਉਹ ਭੂਰੀਆਂ ਲਿਟਾਂ ਵਾਲਾ ਮੁੰਡਾ ਮੇਰੇ ਸਾਹਮਣੇ ਲਗੀ ਮੇਜ਼ ਵਾਲੀ ਕੁਰਸੀ ਤੇ ਆ ਬੈਠਾ ।— ਮੁੰਡੂ ਸਾਡੀ ਚਾਹ ਮੇਜ਼ ਤੇ ਟਿਕਾ ਗਿਆ । ਮੇਰੇ ਮਿਤਰ ਦਾ ਧਿਆਨ ਕੁਝ ਸਮੇਂ ਲਈ ਸਿਨਮਾਂ ਦੇ ਖਿਆਲਾਂ ਤੋਂ ਅਵੇਸਲਾ ਹੋ ਗਿਆ । ਚਾਹ ਦੇ ਘੁਟ ਭਰਦਿਆਂ ਉਹ ਮੈਗਜ਼ੀਨ ਵਿਚੋਂ ਕਿਸੇ ਸ਼ਾਇਰ ਦਾ ਕਲਾਮ ਪੜ੍ਹਨ ਲਗੇ । ਮੇਰਾ ਧਿਆਨ ਚਾਹ ਨਾਲੋਂ ਵੱਧ ਉਸ ਮੁੰਡੇ ਵਲ ਤੇ ਰੇਡੀਓ ਤੋਂ ਵਜ ਰਹੇ ਗੀਤ ਵਲ ਇਕੋ ਸਮੇਂ ਖਿਚਿਆ ਗਿਆ । ਰੇਡੀਓ ਤੇ ਵਜ ਰਹੇ ਗੀਤ ਦੇ ਬੋਲ ਵੇਦਨਾਂ ਭਰੇ ਸਨ ।

ਓਸ ਮੁੰਡੇ ਦੀਆਂ ਲਿਟਾਂ ਸੁਨਹਿਰੀ ਸਨ । ਮੱਥਾ ਚੌੜਾ ਚਿਹਰਾ ਗੋਰਾ ਤੇ ਗੋਲ । ਮੱਸ ਫੁਟਣ ਹੀ ਲੱਗੀ ਸੀ ਅਜੇ । ਸਭ ਤੋਂ ਵਧੇਰੇ ਅਕਰਖਣ ਸ਼ਕਤੀ ਸੀ ਉਸ ਦੀਆਂ ਮੋਟੀਆਂ ਸੁਪਨ ਰੰਗੀਆਂ ਅਖਾਂ ਵਿਚ । ਉਸ ਦੇ ਕੁੜਤੇ ਵਿਚ ਕਈ ਥਾਵਾਂ ਤੇ ਵਿਰਲਾਂ ਝਾਕ ਰਹੀਆਂ ਸਨ । ਮੁੰਡੇ ਨੇ ਪਲਕਾਂ ਝਮਕ ਕੇ ਮੇਰੇ ਵਲ ਕੁਝ ਏਸ ਤਰਾਂ ਤਕਿਆਂ ਕਿ ਮੈਂ ਉਸ ਦੀਆਂ ਅਖਾਂ ਦੀ ਚਮਕ ਵਲ ਵੇਖ ਨਾ ਸਕਿਆ । ਝੇਪ ਕੇ ਮੈਂ ਚਾਹ ਦੇ ਪਿਆਲੇ ਤੇ ਚਿਤਰ ਫੁਲਾਂ ਵੱਲ ਵੇਖਣ ਲੱਗਾ ।

ਸ਼ਾਇਦ ਉਹ ਮੁੰਡਾ ਚਾਹ ਦਾ ਆਡਰ ਦੇ ਚੁਕਾ ਸੀ ਤੇ ਮਿਠੀ ਲੋਰ ਵਿਚ ਰੇਡੀਓ ਤੇ ਵੱਜਦੇ ਗੀਤ ਦੀ ਧੁਨ ਵਿਚ ਗੁਆਚਦਾ ਜਾਂਦਾ ਸੀ ।

ਪਲਕੁ ਮਗਰੋਂ ਮੈਂ ਵੇਖਿਆ ਉਸ ਦੀਆਂ ਸ਼ਾਹ ਮੋਟੀਆਂ ਅੱਖਾਂ ਵਿਚ ਚਾਂਦੀ ਵੰਨੇ ਪਾਣੀ ਦੀ ਇਕ ਲੀਕ ਤੈਰਨ ਲੱਗ

ਪਈ। ਫੇਰ ਕੋਇਆਂ ਵਿਚੋਂ ਪਾਣੀ ਸਿੰਮ ਸਿੰਮ ਖਾਰੇ ਮੋਤੀ ਬਣ ਗਏ। ਪਰ ਉਹ ਜਿਵੇਂ ਉਨ੍ਹਾਂ ਨੂੰ ਬਾਹਰ ਨਹੀਂ ਸੀ ਡਿਗਣ ਦੇਣੇ ਚਾਹੁੰਦੇ। ਝੀਲ ਦੇ ਅਡੋਲ ਪਾਣੀ-ਵਾਂਗ ਇਹ ਹੰਝੂ ਉਸ ਦੀਆਂ ਅੱਖਾਂ ਦੇ ਕੋਇਆਂ ਤੋਂ ਬਾਹਰ ਨਾ ਆਏ।

ਮੈਂ ਸੋਚਿਆ, ਕਿੰਨੀ ਨਿੱਕੀ ਉਮਰ ਹੈ ਏਸ ਮੁੰਡੇ ਦੀ—ਪਰ ਕੌਣ ਜਾਣੇ ਕਿੰਨੇ ਔਖਲੇ ਹੋਣੇ ਨੇ ਇਸ ਦੇ ਗ਼ਮ। ਸਾਡਾ ਸਮਾਜ ਹੈ ਕਿ ਜਵਾਨੀ ਦੇ ਬਾਲਣ ਨਾਲ ਆਪਣੇ ਸਾਹ ਗਰਮਾਉਂਦਾ ਹੈ। ਬੇਕਾਰੀ ਨੇ ਅਨੇਕਾਂ ਨੌਜਵਾਨਾਂ ਨੂੰ ਦੱਬ ਸੁੱਟਿਆ ਹੈ। ਜਵਾਨੀ ਦੇ ਜੋਸ਼ ਦੇ ਨਾਲ ਨਾਲ ਅਰਮਾਨਾਂ ਨੂੰ ਵੀ ਚੂਸ ਜਾਂਦੀ ਹੈ ਇਹ ਬੇਕਾਰੀ।.......

ਇਹ ਮੈਂ ਸੋਚ ਹੀ ਰਿਹਾ ਸਾਂ ਕਿ ਰੇਡੀਓ ਤੇ ਗੀਤ ਦੇ ਬੋਲ ਬਦਲ ਗਏ। ਹੁਣ ਪਿਆਰ ਨਿਹੋਰੇ ਵਿਚ ਭਿਜਿਆ ਗੀਤ ਰੇਡੀਓ ਤੇ ਵੱਜਣ ਲੱਗਾ। ਚਾਹ ਵਾਲਾ ਓਸ ਮੁੰਡੇ ਸਾਹਮਣੇ ਵੀ ਚਾਹ ਦਾ ਪਿਆਲਾ ਰੱਖ ਗਿਆ। ਓਸ ਨੇ ਦੋ ਘੁੱਟ ਭਰੇ ਤੇ ਫੇਰ ਗੀਤ ਦੇ ਬੋਲਾਂ ਦੇ ਵਹਿਣ ਵਿਚ ਵਹਿ ਤੁਰਿਆ। ਐਤਕੀ ਉਸ ਤੋਂ ਹੰਝੂ ਸੰਭਾਲੇ ਨਾ ਗਏ। ਪਰ ਜਿਵੇਂ ਹੀ ਮੋਟੇ ਮੋਟੇ ਹੰਝੂ ਉਸ ਦੀਆਂ ਅੱਖਾਂ ਤੋਂ ਬਾਹਰ ਪਲਮੇ ਓਸ ਨੇ ਝੱਟ ਆਪਣੀਆਂ ਤਲੀਆਂ ਨਾਲ ਸਾਫ਼ ਕਰ ਦਿਤੇ; ਜਿਵੇਂ ਉਹ ਦੱਸਣਾ ਚਾਹੁੰਦਾ ਹੋਵੇ ਕਿ ਉਹ ਰੋਇਆ ਹੀ ਨਹੀਂ।

ਗੀਤ ਦੇ ਬੋਲਾਂ ਵਾਂਗ ਮੇਰੀ ਵਿਚਾਰ ਵਿਚ ਵੀ ਪਰਤਾਵਾ ਆ ਗਿਆ। ਏਸ ਵਾਰੀ ਮੈਨੂੰ ਯਕੀਨ ਹੋ ਗਿਆ ਕਿ ਉਹ ਮੁੰਡਾ ਪਿਆਰ ਦੀ ਭੁੱਖ ਦਾ ਮਾਰਿਆ ਹੋਇਆ ਹੈ। ਜਵਾਨੀ ਪਿਆਰ ਦੀ ਭੁੱਖੀ ਹੁੰਦੀ ਹੈ—ਪਰ ਸਾਡਾ ਸਮਾਜ ਪਿਆਰ ਲਈ ਵਿਹਲ ਹੀ ਕਿਸ ਨੂੰ ਦਿੰਦਾ ਹੈ—ਜੇ ਦੇਵੇ ਵੀ ਤਾਂ ਸੌ ਕਿਸਮ ਦੇ ਰਸਮ ਰਵਾਜ, ਜ਼ਾਤਪਾਤ ਦੇ ਦੈਂਤ ਵਿਚਕਾਰ ਆ ਖਲੋਂਦੇ ਹਨ। ਜ਼ਰੂਰ ਏਸ ਭੂਰੀਆਂ ਲਿਟਾਂ ਵਾਲੇ ਮੁੰਡੇ ਨੇ ਕਿਸੇ ਸੁਹਣੀ ਕੁੜੀ ਨੂੰ ਪਿਆਰ ਕੀਤਾ ਹੋਵੇਗਾ।.......ਪਰ ਇਹ ਪਿਆਰ ਅਧਿਵਾਟੇ ਹੀ ਰਹਿ ਗਿਆ ਹੋਣਾ ਹੈ। ਸਾਡੇ ਸਮਾਜ ਵਿਚ ਹਾਣੀ ਮਿਲਾਏ ਨਹੀਂ ਵਿਛੋੜੇ ਜਾਂਦੇ ਹਨ।

ਗੀਤ ਚੱਲ ਰਿਹਾ ਸੀ—ਮੈਂ ਉਸ ਮੁੰਡੇ ਵੱਲ ਲੁਕਵੀਂ ਨਜ਼ਰ ਨਾਲ ਵਖ ਰਿਹਾ ਸਾਂ।.......ਮੇਰੇ ਪ੍ਰੋ. ਮਿੱਤ੍ਰ ਨੇ ਘੜੀ ਵੇਖੀ ਤੇ ਕਿਹਾ "ਪੰਜ ਮਿੰਟ ਰਹਿ ਗਏ—ਮੈਂ ਹੋਟਲ ਵਾਲੇ ਨੂੰ ਪੈਸੇ ਦਿੰਦਾ ਹਾਂ ਤੂੰ ਛੇਤੀ ਆ ਜਾ।"

ਏਨਾ ਆਖ ਕੇ ਉਹ ਕਾਊਂਟਰ ਕੋਲ ਚਲਿਆ ਗਿਆ ਮੈਂ ਪਹਿਲਾਂ ਤਾਂ ਜੱਕ ਤੱਕ ਕਰਦਾ ਫੇਰ ਹੀਆ ਕਰਕੇ ਉਸ ਮੁੰਡੇ ਨੂੰ ਆਪਣੇ ਕੋਲ ਬੁਲਾ ਹੀ ਲਿਆ। ਉਸ ਦਾ ਮੂੰਹ ਲਾਲ ਸੁਰਖ਼ ਹੋ ਗਿਆ। ਉਸ ਦੀਆਂ ਅੱਖਾਂ ਵਿਚ ਅਜੇ ਵੀ ਚਾਂਦੀ ਵੰਨਾ ਪਾਣੀ ਭੌਰ ਰਿਹਾ ਸੀ।

"ਐਥੇ ਕੁਰਸੀ ਤੇ ਬੈਠੋ—ਕੀ ਗੱਲ ਹੈ ਮੇਰੇ ਦੋਸਤ ਤੂੰ ਗੀਤ ਦੇ ਬੋਲ ਸੁਣਕੇ ਰੋਣ ਕਿਉਂ ਲੱਗ ਪਿਆ। ਕੀ ਦੁੱਖ ਹੈ ਤੈਨੂੰ ਸ਼ਾਇਦ ਮੈਂ ਤੇਰਾ ਦੁੱਖ ਵੰਡਾ ਸਕਾਂ।"

"ਰੋਣਾ" ਓਸ ਮੁੰਡੇ ਨੇ ਤ੍ਰਬਕ ਕੇ ਆਖਿਆ।

"ਲੁਕਾ ਨਾਂ ਦੋਸਤ—ਕੀ ਗੱਲ ਹੈ।"

"ਜੀ ਮੈਂ ਰੋਂਦਾ ਕਿਥੇ ਹਾਂ—ਮੈਂ ਤਾਂ ਹੋਟਲ ਦੇ ਨਾਲ ਲੱਗਦੀ ਦੁਕਾਨ ਤੇ ਵੈਲਡਿੰਗ ਦਾ ਕੰਮ ਕਰਦਾ ਹਾਂ। ਗਰਮੀ ਦਾ ਮੌਸਮ ਉਪਰੋਂ ਅੱਗ ਵਰ੍ਹਦੀ ਹੈ। ਫੇਰ ਅੱਗ ਅਗੇ ਬੈਠਣਾਂ ਅੱਖਾਂ ਚੋਂ ਸੇਕ ਨਾਲ ਪਾਣੀ ਨਹੀਂ ਆਵੇਗਾ ਤਾਂ ਹੋਰ ਕੀ।"

"ਮਾਫ਼ ਕਰੀਂ ਦੋਸਤ" ਕਹਿੰਦਿਆਂ ਮੈਂ ਪਿਛੇ ਵੇਖੇ ਬਿਨਾਂ ਆਪਣੇ ਪ੍ਰੋ. ਮਿੱਤ੍ਰ ਕੋਲ ਆ ਗਿਆ ਅਤੇ ਓਸ ਥਾਂ ਤੋਂ ਛੇਤੀ ਛੁਟਕਾਰਾ ਪਾਉਣ ਲਈ ਆਖਿਆ।

"ਛੇਤੀ ਕਰੋ ਪ੍ਰੋ. ਸਾਹਿਬ ਇਕ ਮਿੰਟ ਰਹਿ ਗਿਆ ਪਿਕਚਰ ਸ਼ੁਰੂ ਹੋਣ ਵਿਚ।"

---

## 'ਸੱਚ ਤੇ ਕਹਾਣੀ'

"ਮੈਂ ਇਹ ਨਹੀਂ ਦੱਸ ਸਕਦਾ, ਕਿ ਸੱਚ ਕਿਵੇਂ ਜਾਂ ਕੀ ਹੋਵੇਗਾ। ਮੈਂ ਤਾਂ ਉਸੇ ਤਰ੍ਹਾਂ ਕਹਾਣੀ ਕਰਦਾ ਹਾਂ, ਜਿਵੇਂ ਕਿ ਮੈਨੂੰ ਸੁਣਾਈ ਗਈ ਸੀ।"

(ਵਾਲਟਰ ਸਕਾਟ)

# ਹੋਰ ਨਾ ਹੁਣ ਆਜ਼ਮਾ

ਅਜਾਇਬ ਚਿਤ੍ਰਕਾਰ

ਰੇਤ-ਥਲ ਦੇ ਲੂਹਣੇ ਬੁੱਲ੍ਹੇ ਵਾਂਗਰਾਂ
ਲੰਘ ਗਈ ਦਿਲ-ਡੱਸਣੀ ਨਾਗਣ ਖ਼ਿਜ਼ਾਂ,
ਪਰਤ ਆਇਆ ਹੈ ਬਹਾਰਾਂ ਦਾ ਸਮਾਂ
ਵਸਲ ਦੇ ਮਧੁ-ਰੂਪ ਸੁਪਨੇ ਦੀ ਤਰ੍ਹਾਂ ।

ਟਹਿਕ ਉਠੀ ਅੱਜ ਹੈ ਸਾਡੀ ਸਵੇਰ,
ਅੱਜ ਲਘਰਾਂ ਫੁੱਲੀਆਂ ਸਾਡੇ ਬਨੇਰ ।
ਅੱਜ ਸਾਡੀ ਰਾਤ ਹੈ ਮੋਤੀ-ਜੜੀ,
ਆਈ ਮਲਕਾਂ ਵਾਂਗ ਮਿਲਣੀ ਦੀ ਘੜੀ,
ਸੋਨ-ਮੁਕਟੀ ਸੋਂਹਦੀ ਮੱਥੇ ਧਰੀ,
ਲਖ ਮੁਰਾਦਾਂ ਝੋਲ ਹੈ ਸਾਡੀ ਭਰੀ ।
ਨਾਥ ਸਾਡੇ ਸੁਪਨਿਆਂ ਦਾ ਹੈ ਹਜ਼ੂਰ,
ਝਲਕ ਉਹੋ ਹਨ ਹਜ਼ਾਰਾਂ ਪੁੰਗਰੂ ।

ਦੇਖ ਮਘਦੇ ਨੈਣ, ਮਚਦੇ ਵਲਵਲੇ,
ਇਸ਼ਕ ਦੇ ਮੂੰਹ-ਜ਼ੋਰ ਭੜਮੱਚੇ ਬਲੇ ।
ਪਰਖਿਆ ਤੂੰ ਸਬਰ ਸਾਡੇ ਨੂੰ ਬੜਾ
ਵਾਸਤਾ ਹੈ ਹੋਰ ਨਾ ਹੁਣ ਆਜ਼ਮਾ ।
ਤੇਰੀ ਡੂੰਘੀ ਚੁੱਪ, ਦੋਚਿੱਤੀ ਤਿਰੀ,
ਇਸ਼ਕ ਸਾਡੇ ਦੇ ਲਈ ਉਲਝਣ ਬਣੀ;
ਕਿਉਂ ਪੜਾ ਤੇ ਪੁੱਜ ਕੇ ਰਾਹੀ ਉਦਾਸ ?
ਕਿਉਂ ਕਿਨਾਰੇ ਲੱਗ ਕੇ ਡੋਲੇ ਜਹਾਜ਼ ?
ਵਾਸਤਾ ਹੈ ਹੋਰ ਨਾ ਹੁਣ ਆਜ਼ਮਾ
ਪਰਖਿਆ ਤੂੰ ਸਬਰ ਸਾਡੇ ਨੂੰ ਬੜਾ ।

---

# ਕ੍ਰਿਤਘਨ-ਸੋਗ

## "ਸ੍ਰੀ ਰਵਿੰਦ੍ਰ ਨਾਥ ਠਾਕੁਰ"

ਸੰਤ ਇੰਦਰ ਸਿੰਘ ਚਕ੍ਰਵਰਤੀ

ਪ੍ਰਭਾਤ ਹੁੰਦਿਆਂ ਹੀ ਓਹ ਵਿਦਾ ਹੋ ਗਏ ।
ਮੇਰੇ ਮਨ ਨੇ ਮੈਨੂੰ ਤਸੱਲੀ ਦੇਂਦਿਆਂ ਕਿਹਾ—"ਸਭ ਮਾਇਆ ਹੈ—।"
ਮੈਂ ਗੁਸੇ ਨਾਲ ਭਰ ਕੇ ਕਿਹਾ—"ਮੇਜ਼ ਉਤੇ ਸਿਲਾਈ ਦੀ ਮਸ਼ੀਨ ਪਈ ਹੈ ;
ਬਰਾਂਡੇ ਵਿਚ ਫੁੱਲਾਂ ਦੇ ਗਮਲੇ ਜਿਉਂ ਦੇ ਤਿਉਂ ਮੌਜੂਦ ਹਨ ;
ਪਲੰਗ ਤੇ ਨਾਂ ਲਿਖੇ ਵਾਲਾ ਪਖਾ ਪਿਆ ਹੈ—"ਸਭੋ ਕੁਝ ਤੇ ਸੱਚ ਹੈ ।—"

"ਜ਼ਰਾ ਗਹਿਰਾਈ ਵਿਚ ਜਾ ਕੇ ਸੋਚੋ—" —ਮਨ ਨੇ ਕਿਹਾ "ਚੁਪ ਰਹਿ ਤੂੰ ?" ਔਹ ਤੱਕ ਕਹਾਣੀ ਦੀ ਕਿਤਾਬ ?

ਪੰਨਿਆਂ ਵਿਚ ਉਸ ਦੇ ਜੂੜੇ ਦਾ ਫੁੱਲ ਸੁਕਿਆ ਪਿਆ ਹੈ, ਪੂਰੀ ਨਹੀਂ ਪੜ੍ਹ ਸਕੀ;—ਜੇ ਇਹ ਸਭ ਮਾਇਆ ਹੈ, ਤਾਂ ਓਹ ਇਨ੍ਹਾਂ ਤੋਂ ਵਧ ਕੇ ਮਾਇਆ ਕਿਵੇਂ ਹੋ ਗਈ ?—"

ਮਨ ਚੁਪ ਰਿਹਾ । ਮਿਤਰ ਨੇ ਆ ਕੇ ਕਿਹਾ—"ਜੋ ਚੰਗਾ ਹੈ ਸਭ ਸਤ ਹੈ—ਓਹ ਕਦੀ ਵੀ ਨਹੀਂ ਜਾਂਦਾ, ਸਾਰਾ ਸੰਸਾਰ ਉਸ ਨੂੰ ਗਲੇ ਦੇ ਹਾਰ ਵਿਚ ਗੁੰਦ ਕੇ ਰਖਦਾ ਹੈ—।"

ਮੈਨੂੰ ਗੁਸਾ ਆ ਗਿਆ, ਕਿਹਾ—"ਤੈਨੂੰ ਕਿਵੇਂ ਪਤਾ ਲਗਾ ? ਕੀ ਏਹ ਅਛੀ ਨਹੀਂ ਹੈ? ਓਹ ਕਿਥੇ ਚਲੀ ਗਈ—?"

ਛੋਟਾ ਬਚਾ ਜਿਵੇਂ ਗੁਸੇ ਵਿਚ ਭਰ ਕੇ ਮਾਂ ਨੂੰ ਮਾਰਨ ਲਗ ਜਾਂਦਾ ਹੈ, ਓਸੇ ਤਰ੍ਹਾਂ ਸੰਸਾਰ ਵਿਚ ਜੋ ਕੁਝ ਮੇਰਾ ਆਧਾਰ ਸੀ, ਸਭ ਨੂੰ ਦੋਹਾਂ ਹਥਾਂ ਨਾਲ ਪਟਣ ਲਗ ਪਿਆ । ਕਿਹਾ—"ਸੰਸਾਰ ਵਿਸ਼ਵਾਸ ਘਾਤਕ ਹੈ—"

ਮੈਂ ਅਚਾਣਕ ਤ੍ਰੱਭਕ ਉਠਿਆ । ਜਾਪਿਆ, ਜਿਵੇਂ ਕੋਈ ਡਾਟ ਕੇ ਕਹਿ ਰਿਹਾ ਹੈ— "ਅਕ੍ਰਿਤੱਗਜ਼ !"

ਖਿੜਕੀ ਤੋਂ ਬਾਹਰ ਡਿਠਾ— ਝਾਊ ਦੇ ਪੇੜ ਦੇ ਓਹਲੇ ਤੀਜ ਦਾ ਚੰਨ ਝਲਕਾਂ ਮਾਰ ਰਿਹਾ ਹੈ—"ਜੋ ਚਲੀ ਗਈ ਜਿਵੇਂ ਉਸੇ ਦੀ ਹਾਸੀ ਜਿਵੇਂ ਅਖ-ਮਿਚੌਲੀ, ਖੇਲ ਰਹੀ ਹੋਵੇ । ਬਿਖਰੇ ਹੋਏ ਤਾਰਿਆਂ ਦੇ ਫਬਦੇ ਅੰਨ੍ਹੇਰੇ ਵਿਚ ਫਿਟਕਾਰ ਭਰੀ ਜਿਹੀ ਅਵਾਜ਼ ਸੁਣਾਈ ਦਿਤੀ—"ਮੇਰਾ ਫੜਿਆ ਜਾਣਾ-ਮਿਲਣਾ-ਕੀ ਇਹ ਧੋਖਾ ਸੀ ? ਤੇ ਹੁਣ ਮੇਰਾ ਅਖੋਂ ਔਝਲ ਹੋ ਜਾਣਾ-ਛਿਪ ਜਾਣਾ- "ਇਸ ਪਰਦੇ ਉਤੇ ਇਤਨਾ ਭਰੋਸਾ—"

155—10-11-60—1200x10 Copies—C.P. and S. Pb., Patiala.

